# ਤਰਕਸ਼ੀਲ

10/-

ਸਤੰਬਰ-ਅਕਤੂਬਰ, 1999





* ਮੁਲਾਕਾਤ: ਜਾਦੂਗਰ ਸ਼ੰਕਰ ਸਮਰਾਟ ਨਾਲ
* ਨਵੀਂ ਜਾਣਕਾਰੀ: ਚੂਹੇ ਮਾਰਨ ਦਾ ਨਵਾਂ ਢੰਗ
* ਸੂਚਨਾ ਇਨਕਲਾਬ: ਸੁਖਪਾਲ ਸੰਘੇੜਾ (ਅਮਰੀਕਾ) ਦਾ ਲੇਖ
* ਕਾਨੂੰਨੀ ਜਾਣਕਾਰੀ: ਹਾਦਸੇ ਤੋਂ ਬਾਅਦ ਕਲੇਮ ਕਿਵੇਂ ਲਈਏ
* ਜੋਤਿਸ਼ੀ ਗ੍ਰਿਫਤਾਰ-ਸਾਧ ਫਰਾਰ
* ਹੋਰ ਦਿਲਚਸਪ ਅਤੇ ਜਾਣਕਾਰੀ ਭਰਪੂਰ ਸਮੱਗਰੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤਤਕਰਾ



## .ਗ਼ਜ਼ਲ

ਰਾਜਿੰਦਰਜੀਤ

ਪੱਥਰਾਂ ਨੂੰ ਸਿਰ ਝੁਕਾਏ ਬਿਨ ਮਿਰਾ ਸਰਿਆ ਨਹੀਂ।
ਪਰ ਇਦ੍ਹੇ 'ਚੋਂ ਜ਼ਿੰਦਗੀ ਦਾ ਭੇਤ ਮੈਂ ਪਾਇਆ ਨਹੀਂ।
ਜਾਣ ਸਕਿਆ ਹਾਂ ਮੈਂ ਖ਼ੁਦ ਨੂੰ, ਛੱਡ ਕੇ 'ਉਸਦਾ' ਖ਼ਿਆਲ।
ਮੈਂ ਸਮਝਦਾ ਸੀ ਕਿ ਉਸਦੇ ਬਾਝ ਮੈਂ ਪੂਰਾ ਨਹੀਂ।
ਆਦਮੀ ਤੋਂ ਕਰ ਲਵੇ ਨਫ਼ਰਤ ਭਲਾ ਹੀ ਆਦਮੀ।
ਪਰ ਮਨੁੱਖਤਾ ਨੇ ਕਦੇ ਦਰ ਆਪਣਾ ਢੋਇਆ ਨਹੀਂ।
ਖ਼ੂਨ ਹੈ ਡੁਲ੍ਹਿਆ ਜਿੰਨ੍ਹਾਂ ਦਾ, ਵਕਤ ਦੇ ਹਰ ਮੋੜ ਤੇ।
ਦੌਰ ਜੋ ਉਹਨਾਂ ਨੇ ਚਾਹਿਆ, ਉਹ ਅਜੇ ਆਇਆ ਨਹੀਂ।
ਆਓ ਲਿਖੀਏ ਆਪਣੇ ਹੱਥੀਂ, ਅਸੀਂ ਆਪਣੇ ਹੀ ਲੇਖ।
ਕਿਸਮਤਾਂ ਦੀ ਹੁਣ ਗ਼ੁਲਾਮੀ ਢੋਣ ਦਾ ਵੇਲਾ ਨਹੀਂ।
ਠੀਕ ਹੈ, ਕੁਰਸੀ ਨਿਸ਼ਾਨਾ ਹੈ ਤੁਹਾਡਾ ਰਹਿਬਰੋ।
ਪਰ ਸਦਾ ਏਸੇ ਦੁਆਲੇ ਘੁੰਮਣਾ ਚੰਗਾ ਨਹੀਂ।
ਉਹ ਜਿੰਨਾਂ ਨੇ ਆਪਣੇ ਹੱਥੀਂ ਉਸਾਰੇ ਮਹਿਲ ਸਭ।
ਉਹਨਾਂ ਬੇ-ਘਰਿਆਂ ਦੇ ਸਿਰ 'ਤੇ ਕੋਈ ਵੀ ਸਾਇਆ ਨਹੀਂ।
ਕਾਲ-ਕੋਠੀ, ਜ਼ਹਿਰ, ਸੂਲੀ, ਜੇਲ੍ਹ, ਫਾਂਸੀ ਤੇ ਸਲੀਬ।
ਸੱਚ ਨੂੰ ਈਨਾਮ ਦੱਸ, ਕੀ ਕੀ ਤੁਸਾਂ ਦਿੱਤਾ ਨਹੀਂ।
ਸਰਹਦਾਂ ਨੂੰ ਕੀ ਪਤਾ, ਕਿਸਨੇ ਬੰਦੂਕਾਂ ਖੋਲ੍ਹੀਆਂ।
ਦੋਨੋ ਮਾਵਾਂ ਰੋਣ, ਪੁੱਤਰ ਪਰਤ ਕੇ ਆਇਆ ਨਹੀਂ।
ਆ ਲਿਆਈਏ ਲੱਭ ਕੇ, ਇਨਸਾਨੀਅਤ ਕਿਧਰੋਂ ਐ 'ਜੀਤ'।
ਉਸ ਬਿਨਾਂ ਮੈਂ ਵੀ ਅਧੂਰਾ, ਤੂੰ ਵੀ ਤਾਂ ਪੂਰਾ ਨਹੀਂ।

*ਬੀ- 1/4210, ਅਮਨ ਨਗਰ, ਕੋਟਕਪੂਰਾ*




**ਇਕਾਈ ਖੰਨਾ ਵਲੋਂ ਸਰੀਰ ਅਤੇ ਅੰਗਦਾਨ ਕਰਨ ਸਬੰਧੀ ਸੈਮੀਨਾਰ ਦੇ ਪ੍ਰਧਾਨਗੀ ਮੰਡਲ ਦੀ ਇਕ ਤਸਵੀਰ**




**ਤਰਕਸ਼ੀਲ**

**ਮੁੱਖ ਸੰਪਾਦਕ (ਆਨਰੇਰੀ) :**
ਰਾਜਿੰਦਰਪਾਲ ਸਿੰਘ (ਡਾ.)

**ਸੰਪਾਦਕੀ ਬੋਰਡ (ਆਨਰੇਰੀ) :**
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫ਼ਗਵਾੜਾ

**ਮੁੱਖ ਪ੍ਰਬੰਧਕ (ਆਨਰੇਰੀ) :**
ਦਲਵੀਰ ਕਟਾਣੀ
0161-833868

**ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ**
**ਪਤਾ :** ਜਸਵੰਤ ਜੀਰਖ, ਜ. ਸਕੱਤਰ
ਫੋਨ : 0161-460794
ਮੁੱਖ ਦਫਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161-425961

**ਚੰਦੇ :** ਲਾਈਫ : 500 ਰੁਪਏ,
ਸਾਲਾਨਾ : 50 ਰੁਪਏ,
ਵਿਦੇਸ਼ : 6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰ ਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਤ ਕੀਤਾ।

ਇਹ ਮੈਗਜੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ:4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ :**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲੁਧਿਆਣਾ ਲਿਖ ਕੇ ਭੇਜਣ।


## ਸੰਪਾਦਕੀ

ਪਿਛਲੇ ਸਮੇਂ ਵਿਚ ਦੇਸ਼ ਦਾ ਧਿਆਨ ਭਾਰਤ ਅਤੇ ਪਾਕਿਸਤਾਨ ਦਰਮਿਆਨ ਕਾਰਗਿਲ ਖੇਤਰ ਵਿਚ ਹੋ ਰਹੀਆਂ ਝੜਪਾਂ ਨੇ ਮੱਲੀ ਰੱਖਿਆ। ਇੱਕ ਪਾਸੇ ਭਾਰਤ ਸਰਕਾਰ ਦਾ ਦ੍ਰਿਸ਼ਟੀਕੋਣ ਸੀ ਕਿ ਭਾਰਤ ਨੇ ਹਮੇਸ਼ਾਂ ਪਾਕਿਸਤਾਨ ਵੱਲ ਦੋਸਤੀ ਦਾ ਹੱਥ ਵਧਾਇਆ ਹੈ ਪਰ ਪਾਕਿਸਤਾਨ ਨੇ ਹਮੇਸ਼ਾਂ ਭਾਰਤ ਦੀ ਪਿੱਠ ਵਿਚ ਛੁਰਾ ਮਾਰਿਆ ਹੈ। ਹੁਣ ਵੀ ਭਾਰਤੀ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਹੋਰੀਂ ਲਾਹੌਰ ਬਸ ਯਾਤਰਾ ਕਰਕੇ ਦੋਹਾਂ ਦੇਸ਼ਾਂ ਦਰਮਿਆਨ ਸਦਭਾਵਨਾ ਵਧਾ ਰਹੇ ਸਨ ਪਰ ਪਾਕਿਸਤਾਨ ਨੇ ਪਿਛਲੀਆਂ ਸਰਦੀਆਂ ਵਿਚ ਖਾਲੀ ਛੱਡੀਆਂ ਚੌਕੀਆਂ ਤੇ ਕਬਜਾ ਕਰਕੇ ਸਾਂਝੀ ਲਾਈਨ ਆਫ ਕੰਟਰੋਲ ਦੀ ਉਲੰਘਣਾ ਕੀਤੀ ਹੈ। ਉਨ੍ਹਾਂ ਪਾਕਿਸਤਾਨੀ ਘੁਸਪੈਠੀਆਂ ਨੂੰ ਭਾਰਤੀ ਇਲਾਕੇ ਵਿੱਚੋਂ ਖਦੇੜਨ ਲਈ ਜੰਗ ਲੜਨੀ ਪੈ ਰਹੀ ਹੈ ਅਤੇ ਸੰਪਾਦਕੀ ਲਿਖੇ ਜਾਣ ਤੱਕ ਇਹ ਜੰਗ ਭਾਰਤ ਨੇ ਜਿੱਤ ਲਈ ਭਾਵ ਪਾਕਿਸਤਾਨੀ ਘੁਸਪੈਠੀਆਂ ਤੋਂ ਭਾਰਤੀ ਇਲਾਕਾ ਖਾਲੀ ਕਰਾ ਲਿਆ ਗਿਆ ਹੈ।

ਇਸਦੇ ਉਲਟ ਪਾਕਿਸਤਾਨ ਨੇ ਇਸਨੂੰ ਕਸ਼ਮੀਰ ਸਮੱਸਿਆ ਨਾਲ ਜੋੜਦਿਆਂ ਆਖਿਆ ਕਿ ਘੁਸਪੈਠੀਏ ਅਸਲ ਵਿਚ ਕਸ਼ਮੀਰੀ ਮੁਜ਼ਾਹਦੀਨ ਹਨ ਜੋ ਆਪਣੀ ਖੁਦਮੁਖਤਿਆਰੀ ਲਈ ਲੜ ਰਹੇ ਹਨ, ਪਾਕਿਸਤਾਨ ਸਿਰਫ ਉਨ੍ਹਾਂ ਨੂੰ ਨੈਤਿਕ ਸਮਰਥਨ ਦੇ ਰਿਹਾ ਹੈ। ਅਸਲ ਵਿਚ ਦੋਹਵੇਂ ਹੀ ਸਰਕਾਰਾਂ ਝੂਠ ਬੋਲ ਰਹੀਆਂ ਸਨ, ਇਸਦਾ ਪਰਦਾਫਾਸ਼ ਦੋਹਾਂ ਦੇਸ਼ਾਂ ਦੀਆਂ ਵਿਰੋਧੀ ਪਾਰਟੀਆਂ ਹੀ ਨਹੀਂ ਸਗੋਂ ਅੰਤਰਰਾਸ਼ਟਰੀ ਮੀਡੀਆ ਵੀ ਕਰ ਰਿਹਾ ਸੀ। ਅਸਲ ਵਿਚ ਦੋਹਾਂ ਦੇਸ਼ਾਂ ਦਰਮਿਆਨ ਝਗੜੇ ਦਾ ਮੁੱਦਾ ਕਸ਼ਮੀਰ ਹੈ, ਦੋਹਵੇਂ ਦੇਸ਼ ਇਸ ਨੂੰ ਪੂਰਾ ਪੂਰਾ ਆਪਣੇ ਕਬਜੇ ਵਿਚ ਕਰਨਾ ਚਾਹੁੰਦੇ ਹਨ। ਪਰ ਪ੍ਰਸਪਰ ਤਾਕਤ ਦੇ ਸੰਤੁਲਨ ਅਨੁਸਾਰ ਮੌਜੂਦਾ ਕੰਟਰੋਲ ਰੇਖਾ ਨੂੰ ਦੋਹਾਂ ਨੇ ਅਣਮੰਨੇ ਦਿਲ ਨਾਲ ਮੰਨਿਆ ਹੋਇਆ ਹੈ। ਜੇ ਭਾਰਤ ਕਸ਼ਮੀਰ ਦੇ ਰਾਜੇ ਵਲੋਂ ਭਾਰਤ ਦੇ ਹੱਕ ਵਿਚ ਦਿੱਤੇ ਪੱਤਰ ਨੂੰ ਆਪਣਾ ਆਧਾਰ ਬਣਾਉਂਦਾ ਹੈ ਤਾਂ ਪਾਕਿਸਤਾਨ ਯੂ.ਐਨ.ਓ. ਅਨੁਸਾਰ ਰਾਇਸ਼ੁਮਾਰੀ ਦੀ ਗੱਲ ਕਰਦਾ ਹੈ। ਦੋਵੇਂ ਦੇਸ਼ ਇਸ ਮਸਲੇ ਨੂੰ ਅੰਤਰਰਾਸ਼ਟਰੀ ਪੱਧਰ ਤੇ ਆਪੋ ਆਪਣੇ ਹੱਕ ਵਿਚ ਕਰਨ ਲਈ ਕੂਟਨੀਤਕ ਬਿਆਨਬਾਜ਼ੀ ਕਰਦੇ ਰਹਿੰਦੇ ਹਨ। ਅਸਲੀਅਤ ਵਿਚ ਦੋਵੇਂ ਦੇਸ਼ ਪ੍ਰਸਪਰ ਕਬਜੇ ਦੀ ਤਾਕ ਵਿਚ ਰਹਿੰਦੇ ਹਨ। ਕਸ਼ਮੀਰ ਦੇ ਖਾੜਕੂ ਪਾਕਿਸਤਾਨ ਵਾਸਤੇ ਆਪਣੇ ਇਰਾਦਿਆਂ ਲਈ ਚੰਗੇ ਸੰਦ ਸਾਬਤ ਹੋ ਸਕਦੇ ਹਨ, ਇਸ ਲਈ ਉਹ ਭਾਰਤੀ ਕਸ਼ਮੀਰ ਦੇ ਖਾੜਕੂ, ਪਾਕਿਸਤਾਨੀ ਕਸ਼ਮੀਰ ਦੇ ਵਲੰਟੀਅਰ ਅਤੇ ਅਫਗਾਨਸਤਾਨੀ ਖਾੜਕੂਆਂ ਨੂੰ ਟਰੇਨਿੰਗ ਦੇ ਕੇ ਭਾਰਤੀ ਕਸ਼ਮੀਰ ਵਿੱਚ ਗੜਬੜੀ ਕਰਨ ਲਈ ਭੇਜਦਾ ਰਹਿੰਦਾ ਹੈ।। ਪਾਕਿਸਤਾਨੀ ਫੌਜ ਇਸ ਟ੍ਰੇਨਿੰਗ ਦਾ ਪ੍ਰਬੰਧ ਹੀ ਨਹੀਂ ਕਰਦੀ ਸਗੋਂ ਇਸਦੀ ਅਗਵਾਈ ਅਤੇ ਵਿਸ਼ੇਸ਼ ਹਾਲਤਾਂ ਵਿਚ ਖੁਦ ਪੂਰੀ ਤਰ੍ਹਾਂ ਸ਼ਾਮਲ ਵੀ ਹੁੰਦੀ ਹੈ।। ਇਸ ਵਾਰ ਅਜਿਹੀ ਘੁਸਪੈਠ ਨੇ ਹੀ ਵੱਡੀ ਲੜਾਈ ਛੇੜ ਦੇਣੀ ਸੀ। ਇਸ ਪ੍ਰਸੰਗ ਵਿਚ ਸੋਚਣਾ ਬਣਦਾ ਹੈ ਕਿ ਇਸ ਲੜਾਈ ਨਾਲ ਕੀ ਹੋਇਆ :

1 ਕਾਫੀ ਗਿਣਤੀ ਵਿਚ ਦੋਹਾਂ ਦੇਸ਼ਾਂ ਦੇ ਫੌਜੀ ਮਾਰੇ ਗਏ।
2 ਕਾਫੀ ਗਿਣਤੀ ਵਿਚ ਸਿਵਲੀਅਨ ਵੀ ਮਾਰੇ ਗਏ।
3 ਵੱਡੀ ਗਿਣਤੀ ਵਿਚ ਸਿਵਲੀਅਨਾਂ ਨੂੰ ਘਰ ਛੱਡਣੇ ਪਏ।


*ਬਾਕੀ ਸਫਾ 6 ਤੇ*

ਮੁਲਾਕਾਤ

# ਦੁਨੀਆਂ ਵਿੱਚ ਚਮਤਕਾਰ ਨਾਂ ਦੀ ਕੋਈ ਚੀਜ਼ ਨਹੀਂ

## - ਜਾਦੂਗਰ ਸਮਰਾਟ ਸ਼ੰਕਰ

ਜਾਦੂ ਇੱਕ ਉੱਚ ਕੋਟੀ ਦੀ ਕਲਾ ਹੈ ਜਿਹੜੀ ਲੋਕਾਂ ਦਾ ਮਨੋਰੰਜਨ ਕਰਨ ਦੇ ਨਾਲ ਨਾਲ ਉਹਨਾਂ ਨੂੰ ਕੁਝ ਸਮੇਂ ਲਈ ਰਹੱਸਮਈ ਦੁਨੀਆਂ ਵਿਚ ਲੈ ਜਾਂਦੀ ਹੈ। ਜਾਦੂ ਕਲਾ ਦਾ ਰਹੱਸ-ਹੱਥ ਦੀ ਸਫਾਈ, ਅਭਿਆਸ ਤੇ ਲਗਨ ਉਪਰ ਆਧਾਰਿਤ ਹੈ। ਇਹ ਦੁਨੀਆਂ ਦੀਆਂ 64 ਕਲਾਵਾਂ ਵਿਚੋਂ ਇੱਕ ਹੈ। ਇਸ ਕਲਾ ਦੇ ਵਿਕਾਸ ਲਈ ਜਿੱਥੇ ਅਨੇਕਾਂ ਜਾਦੂਗਰ ਇਸ ਨਾਲ ਜੁੜੇ ਹੋਏ ਹਨ ਉਥੇ ਭਗਵੇਂ ਬਾਣੇ ਹੇਠ ਅਨੇਕਾਂ ਸਾਧ-ਸਿਆਣੇ, ਤਾਂਤਰਿਕ ਤੇ ਸਾਈਂ ਬਾਬੇ ਜਿਹੇ ਧਾਰਮਿਕ 'ਗੁਰੂ' ਜਾਦੂ ਕਲਾ ਨੂੰ ਆਪਣੀ ਕਰਾਮਾਤ ਦਰਸਾ ਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਜਾਦੂਗਰ ਸਮਰਾਟ ਸ਼ੰਕਰ ਜਾਦੂ ਕਲਾ ਵਿਚ ਨਿਪੁੰਨ ਭਾਰਤ ਦਾ ਹੀ ਨਹੀਂ ਸਗੋਂ ਦੁਨੀਆਂ ਦਾ ਨਾਮਵਰ ਜਾਦੂਗਰ ਹੈ। ਐੱਮ. ਕਾਮ. ਤੱਕ ਦੀ ਉੱਚ ਸਿੱਖਿਆ ਪ੍ਰਾਪਤ ਸ਼ੰਕਰ ਸਮਰਾਟ ਜਾਦੂ ਕਲਾ ਨੂੰ ਤਾਂਤਰਿਕਾਂ ਦੇ ਚੁੰਗਲ ਵਿਚੋਂ ਕੱਢ ਕੇ ਬੁਲੰਦੀਆਂ ਤੇ ਪਹੁੰਚਾਉਣ ਲਈ ਯਤਨਸ਼ੀਲ ਹੈ। ਜਾਦੂ ਕਲਾ ਸਬੰਧੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕਰਨ, ਜਾਦੂਗਰ ਸ਼ੰਕਰ ਦੇ ਵਿਚਾਰਾਂ ਨੂੰ ਜਾਨਣ ਲਈ ਉਸਦੀ ਫੇਰੀ ਦੌਰਾਨ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਮ ਸਵਰਨ ਸਿੰਘ ਵਲੋਂ ਜਾਦੂਗਰ ਸਮਰਾਟ ਸ਼ੰਕਰ ਨਾਲ ਕੀਤੀ ਮੁਲਾਕਾਤ ਦੇ ਕੁਝ ਅੰਸ਼ ਪਾਠਕਾਂ ਦੀ ਦਿਲਚਸਪੀ ਲਈ ਛਾਪੇ ਜਾ ਰਹੇ ਹਨ।

*? ਤੁਹਾਡੀ ਨਜ਼ਰ ਵਿੱਚ ਜਾਦੂ ਕੀ ਹੈ ?*

-ਜਾਦੂ ਮਹਿਜ਼ ਇੱਕ ਕਲਾ ਹੈ, ਹੱਥ ਦੀ ਸਫਾਈ ਹੈ। ਇਹ ਨਿਰੰਤਰ ਅਭਿਆਸ ਤੇ ਲਗਨ ਨਾਲ ਸਿੱਖਿਆ ਜਾ ਸਕਦਾ ਹੈ। ਜਾਦੂ-ਕਲਾ ਪਿੱਛੇ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਕੰਮ ਨਹੀਂ ਕਰਦੀ।

*? ਤੁਹਾਨੂੰ ਜਾਦੂ ਕਲਾ ਸਿੱਖਣ ਦਾ ਸ਼ੌਕ ਕਦੋਂ ਜਾਗਿਆ?*

-12 ਸਾਲ ਦੀ ਉਮਰ ਵਿਚ ਬੰਗਾਲ ਦੇ ਜਾਦੂਗਰ ਦੇਵ ਕੁਮਾਰ ਦੇ ਹੈਰਾਨ ਕਰਨ ਵਾਲੇ ਕਾਰਨਾਮੇ ਦੇਖ ਕੇ ਮੇਰੇ ਮਨ ਵਿਚ ਇਸ ਕਲਾ ਨੂੰ ਸਿੱਖਣ ਦਾ ਸ਼ੌਕ ਪੈਦਾ ਹੋਇਆ। ਫਿਰ ਮੈਂ ਜਾਦੂਗਰ ਪੀ.ਐੱਨ. ਸਰਕਾਰ ਨਾਲ 5 ਸਾਲ ਟਰੇਨਿੰਗ ਲਈ। 1974 ਤੋਂ ਲੈ ਕੇ ਮੈਂ ਅੱਜ ਤੱਕ ਇਸ ਕਲਾ ਦਾ ਪ੍ਰਦਰਸ਼ਨ ਕਰ ਰਿਹਾ ਹਾਂ।

*?ਜਾਦੂ ਕਲਾ ਸਿੱਖਣ ਸਮੇਂ ਤੁਹਾਡੇ ਮਨ ਵਿੱਚ ਇਸ ਨਾਲ ਜੁੜੀ ਗੈਬੀ ਸ਼ਕਤੀ ਤੇ ਤੰਤਰ ਮੰਤਰ ਬਾਰੇ ਕੀ ਖ਼ਿਆਲ ਸੀ ?*

-ਉਸ ਸਮੇਂ ਮੇਰੇ ਮਨ ਵਿੱਚ ਆਮ ਲੋਕਾਂ ਵਾਂਗ ਇਹ ਖ਼ਿਆਲ ਸੀ ਜਾਦੂ ਕਲਾ ਪਿੱਛੇ ਜਰੂਰ ਕੋਈ ਗੈਬੀ ਸ਼ਕਤੀ ਕੰਮ ਕਰਦੀ ਹੈ ਇਸੇ ਕਰਕੇ ਜਾਦੂਗਰ ਹੈਰਾਨ ਕਰਨ ਵਾਲੇ ਕਾਰਨਾਮੇ ਕਰਦੇ ਹਨ। ਜਾਦੂ ਤਾਂ ਮੈਂ ਕੁਝ ਸਾਲਾਂ ਦੇ ਅਭਿਆਸ ਦੌਰਾਨ ਸਿੱਖ ਲਿਆ ਫਿਰ ਤੰਤਰ-ਮੰਤਰ ਤੇ ਗੈਬੀ ਸ਼ਕਤੀ ਦਾ ਰਹੱਸ ਜਾਨਣ ਲਈ ਮੈ ਅਨੇਕਾਂ ਤਾਂਤਰਿਕਾਂ ਤੇ ਧਰਮ ਗੁਰੂਆਂ ਕੋਲ ਗਿਆ। ਕਈਆਂ ਨੂੰ ਪੈਸੇ ਲੁਟਾਏ। ਸਾਰਿਆਂ ਨੇ ਹੀ ਮੈਨੂੰ ਰਿੱਧੀ ਸਿੱਧੀ ਦਾ ਮਾਲਕ ਬਣਾਉਣ ਦੇ ਲਾਰੇ ਲਾਏ । ਜੇਕਰ ਕਿਸੇ ਦੇ ਪੱਲੇ ਕੁਝ ਹੁੰਦਾ ਤਾਂ ਮੈਨੂੰ ਕੁਝ ਦੱਸਦੇ। ਆਖਿਰ ਲੰਬੇ ਅਭਿਆਸ ਤੇ ਤਜਰਬੇ ਦੌਰਾਨ ਮੈਨੂੰ ਇਸ ਸੱਚ ਦਾ ਗਿਆਨ ਹੋਇਆ ਕਿ ਜਾਦੂ ਨਾਲ ਜੁੜਿਆ ਤੰਤਰ ਮੰਤਰ ਤੇ ਗੈਬੀ ਸ਼ਕਤੀ ਇੱਕ ਕੋਰਾ ਝੂਠ ਹੈ ਤੇ ਲੋਕਾਂ ਨੂੰ ਗੁੰਮਰਾਹ ਕਰਨ ਲਈ ਹੈ। ਇਹ ਸੱਚ ਜਾਨਣ ਤੋਂ ਬਾਅਦ ਮੈਂ ਕਈ ਤਾਂਤਰਿਕਾਂ ਦੇ ਪਰਦੇ ਫਾਸ਼ ਕੀਤੇ ਤੇ ਕਈਆਂ ਨੂੰ ਸਿੱਧੇ ਰਾਹ ਪਾਇਆ।

*? ਕੀ ਤੁਸੀਂ ਰਹੱਸਮਈ ਘਟਨਾਵਾਂ ਵਿਚ ਵਿਸ਼ਵਾਸ ਰਖਦੇ ਹੋ?*

-ਮੈਂ ਰਹੱਸਮਈ ਘਟਨਾਵਾਂ ਤੇ ਬਿਨਾਂ ਸੋਚੇ ਸਮਝੇ ਵਿਸ਼ਵਾਸ ਕਰਨ ਦੀ ਬਜਾਏ ਖੋਜ ਪੜਤਾਲ ਵਿੱਚ ਯਕੀਨ ਰੱਖਦਾ ਹਾਂ। ਪਿਛਲੇ ਸਾਲਾਂ ਵਿੱਚ ਜਦ ਗਣੇਸ਼ ਦੀਆਂ ਮੂਰਤੀਆਂ ਵੱਲੋਂ ਮੰਦਰਾਂ 'ਚ ਦੁੱਧ ਪੀਣ ਦੀ ਰਹੱਸਮਈ ਘਟਨਾ ਵਾਪਰੀ ਤਾਂ ਉਸ ਸਮੇਂ ਮੈਂ ਪਠਾਨਕੋਟ ਵਿੱਚ ਸ਼ੋਅ ਕਰ ਰਿਹਾ ਸਾਂ। ਉਥੇ ਮੇਰੇ ਕੋਲ ਅਨੇਕਾਂ ਲੋਕ ਆਏ ਤੇ ਇਸ ਬਾਰੇ ਪੁੱਛਿਆ। ਮੈਂ ਆਖਿਆ ਕਿ ਅਜਿਹਾ ਨਹੀਂ ਹੋ ਸਕਦਾ। ਇਹ ਇੱਕ ਸਾਜਿਸ਼ ਹੈ, ਇੱਕ ਫਰਾਡ ਹੈ, ਲੋਕਾਂ ਨੂੰ ਅਜਿਹੀਆਂ ਘਟਨਾਵਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਮੈਂ ਪੱਤਰਕਾਰਾਂ ਨੂੰ ਵੀ ਇਸ ਰਹੱਸ ਦੀ ਅਸਲੀਅਤ ਦੱਸਣੀ ਚਾਹੀ ਪਰ ਉਹ ਖੁਦ ਭਰਮ ਦਾ ਸ਼ਿਕਾਰ ਸਨ। ਭਾਰਤੀ ਲੋਕਾਂ ਦਾ ਇਹ ਦੁਖਾਂਤ ਹੈ ਕਿ ਉਹ ਇਸ ਤਰ੍ਹਾਂ ਦੇ ਅਨੇਕਾਂ ਅੰਧਵਿਸ਼ਵਾਸਾਂ ਦਾ ਸ਼ਿਕਾਰ ਹਨ ।

*?ਸਾਈਂ ਬਾਬੇ ਦੇ ਚਮਤਕਾਰਾਂ ਬਾਰੇ ਤੁਹਾਡਾ ਕੀ ਖ਼ਿਆਲ ਹੈ ?*

-ਦੇਖੋ ਜੀ, ਇਸ ਦੁਨੀਆਂ ਵਿੱਚ ਚਮਤਕਾਰ ਨਾਂ ਦੀ ਕੋਈ ਚੀਜ਼ ਨਹੀਂ ਹੈ। ਹਰ ਤਰ੍ਹਾਂ ਦੇ ਚਮਤਕਾਰਾਂ ਪਿੱਛੇ ਕੋਈ ਨਾ ਕੋਈ ਹੱਥ ਫੇਰੀ/ਚਲਾਕੀ ਹੀ ਹੁੰਦੀ ਹੈ। ਸਾਈਂ ਬਾਬਾ ਭਗਵੇਂ ਕੱਪੜੇ ਪਹਿਣ ਕੇ ਧਰਮ ਦੀ ਆੜ ਵਿਚ ਕੁਝ ਜਾਦੂ ਦੇ ਟ੍ਰਿੱਕ ਤੇ ਹੱਥ ਫੇਰੀਆਂ ਦਿਖਾ ਕੇ ਆਪਣੇ ਆਪ ਨੂੰ ਗੈਬੀ ਸ਼ਕਤੀ ਦਾ ਮਾਲਕ ਦੱਸਦਾ ਹੈ। ਪਰ ਅਸਲ ਵਿੱਚ ਉਹ ਪਾਖੰਡ ਕਰਦਾ ਹੈ। ਇਕ ਵਾਰ ਜਦ ਮੈਂ ਆਪਣਾ ਪਹਿਚਾਣ ਪੱਤਰ ਭੇਜ ਕੇ ਉਸਨੂੰ ਮਿਲਣ ਦੀ ਕੋਸ਼ਿਸ਼ ਕੀਤੀ ਤਾਂ ਉਸਨੇ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ ਪਰ ਜਦ ਮੈਂ ਇੱਕ ਵਪਾਰੀ ਦੇ ਰੂਪ ਵਿਚ ਆਪਣਾ ਮਸਲਾ ਹੱਲ ਕਰਵਾਉਣ ਲਈ ਗਿਆ



ਤਾਂ ਸਾਈਂ ਬਾਬਾ ਮੈਨੂੰ ਮਿਲਿਆ ਤੇ ਮੈਨੂੰ ਭਰਮਾਉਣ ਦੀ ਕੋਸ਼ਿਸ਼ ਕੀਤੀ। ਅਖੌਤੀ ਚਮਤਕਾਰੀ ਬਾਬੇ ਨੂੰ ਇਹ ਹਰਗਿਜ਼ ਪਤਾ ਨਹੀਂ ਲੱਗਿਆ ਕਿ ਮੈਂ ਜਾਦੂਗਰ ਸਮਰਾਟ ਹਾਂ ਤੇ ਉਸਦੀ ਪ੍ਰੀਖਿਆ ਲੈਣ ਆਇਆ ਹਾਂ।

*?ਤੁਹਾਨੂੰ ਕਦੇ ਅਖੌਤੀ ਬਾਬਿਆਂ ਜਾਂ ਉਹਨਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ ਹੈ ?*

-ਹਾਂ ਜੀ, ਇੱਕ ਵਾਰ ਮੈਂ ਰਾਜਸਥਾਨ ਦੇ ਸ਼ਹਿਰ ਜੋਧਪੁਰ ਵਿਖੇ ਸ਼ੋਅ ਕਰ ਰਿਹਾ ਸਾਂ। ਉੱਥੇ ਕੀਤੀ ਪ੍ਰੈਸ ਕਾਨਫ਼ਰੰਸ ਵਿੱਚ ਮੈਂ ਪੱਤਰਕਾਰਾਂ ਨੂੰ ਅਨੇਕਾਂ ਟ੍ਰਿਕ ਵਿਖਾ ਕੇ ਆਖਿਆ ਕਿ ਸਾਈਂ ਬਾਬੇ ਵਰਗੇ 'ਧਰਮ ਗੁਰੂ' ਅਜਿਹੇ ਟ੍ਰਿਕ ਸਿੱਖ ਕੇ ਆਪਣੇ ਆਪ ਨੂੰ ਚਮਤਕਾਰੀ ਸ਼ਕਤੀਆਂ ਦਾ ਮਾਲਕ ਦੱਸਕੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਅਗਲੇ ਦਿਨ ਜਦ ਉਥੋਂ ਦੀ ਨਾਮਵਰ ਅਖਬਾਰ 'ਰਾਜਸਥਾਨ ਪੱਤ੍ਰਿਕਾ' ਨੇ ਮੋਟੀ ਸੁਰਖੀ ਵਿੱਚ ਇਹ ਖ਼ਬਰ ਲਗਾਈ "ਸਾਈਂ ਬਾਬਾ ਇੱਕ ਸਾਧਾਰਨ ਜਾਦੂਗਰ -ਸਮਰਾਟ ਸ਼ੰਕਰ" ਤਾਂ ਖਬਰ ਪੜ੍ਹ ਕੇ ਬਾਬੇ ਦੇ ਲੱਠਮਾਰ ਸ਼ਰਧਾਲੂ ਮੇਰੇ ਕੋਲ ਆ ਪਹੁੰਚੇ। ਕਹਿਣ ਲੱਗੇ ਤੂੰ ਸਾਡੇ ਗੁਰੂ ਦੀ ਬੇਇੱਜ਼ਤੀ ਕੀਤੀ ਹੈ, ਉਹ ਤਾਂ ਸ਼ਕਤੀ ਦਾ ਮਾਲਕ ਹੈ। ਮੈਂ ਉਸਦੇ ਸ਼ਰਧਾਲੂਆਂ ਨੂੰ ਉਸ ਵਲੋਂ ਕੀਤੇ ਜਾਂਦੇ ਸਾਰੇ ਟ੍ਰਿਕ ਕਰਕੇ ਵਿਖਾਏ ਤੇ ਆਖਿਆ ਕਿ ਮੈਂ ਉਸਦੀਆਂ ਸ਼ਕਤੀਆਂ ਨੂੰ ਜਾਣਦਾ ਹਾਂ। ਉਹ ਮੈਨੂੰ ਧਮਕਾਉਣਾ ਚਾਹੁੰਦੇ ਸਨ। ਮੈਂ ਉਹਨਾਂ ਨੂੰ ਸਾਈਂ ਬਾਬੇ ਵਾਂਗ ਹਵਾ ਵਿੱਚੋਂ ਰਾਖ ਪੈਦਾ ਕਰਕੇ ਵਿਖਾਈ। ਆਖਿਰ ਬਹਿਸਣ ਤੋਂ ਬਾਅਦ ਉਹ ਚਲੇ ਗਏ।

*? ਕੀ ਤੁਸੀਂ ਭੂਤਾਂ-ਪ੍ਰੇਤਾਂ ਨੂੰ ਮੰਨਦੇ ਹੋ ?*

-ਭੂਤ-ਪ੍ਰੇਤ ਦੀ ਕੋਈ ਹੋਂਦ ਨਹੀਂ ਹੁੰਦੀ। ਅਜਿਹੀਆਂ ਗੱਲਾਂ/ਘਟਨਾਵਾਂ ਪਿੱਛੇ ਅਸਲ ਕਾਰਣ ਹੋਰ ਹੁੰਦੇ ਹਨ। ਅਨੇਕਾਂ ਸਾਧ-ਸਿਆਣੇ ਲੋਕਾਂ ਦੇ ਇਸ ਭਰਮ ਦਾ ਫਾਇਦਾ ਉਠਾਂਉਂਦੇ ਹਨ। ਇੱਕ ਵਾਰ ਕੈਥਲ ਵਿੱਚ ਮੇਰਾ ਵਾਹ ਭੂਤ-ਪ੍ਰੇਤ ਕੱਢਣ ਤੇ ਪੁੱਤਾਂ ਦੇਣ ਵਾਲੀ ਮਾਈ ਨਾਲ ਪਿਆ। ਜਦ ਮੈਂ ਉਸਨੂੰ ਆਪਣੀ ਹੱਥ ਦੀ ਸਫਾਈ ਦੇ ਕਮਾਲ ਦਿਖਾਏ ਤਾਂ ਉਹ ਮੇਰੇ ਅੱਗੇ ਪਿੱਛੇ ਤੁਰੀ ਫਿਰੇ। ਉਸਨੇ ਮੈਥੋਂ ਜਾਦੂ ਕਲਾ ਬਾਰੇ ਕੁਝ ਸਿੱਖਣਾ ਚਾਹਿਆ ਤਾਂ ਮੈਂ ਉਸਨੂੰ ਆਖਿਆ ਕਿ ਇਹ ਕਲਾ ਠੱਗਾਂ ਨੂੰ ਸਿਖਾਉਣ ਲਈ ਨਹੀਂ ਹੈ। ਇਸ ਤਰ੍ਹਾਂ ਦੇ ਅਨੇਕਾਂ ਬਾਬੇ ਲੋਕਾਂ ਨੂੰ ਭੂਤਾਂ ਪ੍ਰੇਤਾਂ ਦੇ ਨਾਂ ਤੇ ਆਪਣੇ ਏਜੰਟਾਂ ਸਹਾਰੇ ਲੁੱਟਦੇ ਹਨ।

*?ਜੋਤਿਸ਼ ਤੇ ਪੁਨਰਜਨਮ ਬਾਰੇ ਤੁਸੀਂ ਕੀ ਸਮਝਦੇ ਹੋ ?*

-ਜੋਤਿਸ਼ ਇੱਕ ਫਰਾਡ ਹੈ। ਜੋਤਿਸ਼ੀ ਆਪਣੀ ਚਲਾਕੀ ਨਾਲ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਲੋਕਾਂ ਦੀਆਂ ਜਨਮ ਕੁੰਡਲੀਆਂ ਬਨਾਉਣ ਵਾਲੇ ਬ੍ਰਹਮਚਾਰੀ ਨੂੰ ਆਪਣੀ ਹੋਣੀ ਦਾ ਕੋਈ ਗਿਆਨ ਨਹੀਂ ਸੀ। ਹਿਸਾਰ ਵਿਖੇ ਜੋਤਿਸ਼ ਕੇਂਦਰ ਚਲਾਉਣ ਵਾਲਾ ਵਿਜੇ ਭਦੌਰੀਆ ਨਾਂ ਦਾ ਇੱਕ ਜੋਤਿਸ਼ੀ ਕਈ ਸਾਲ ਮੈਥੋਂ ਜਾਦੂ ਸਿੱਖਣ ਲਈ ਮੇਰੇ ਤਰਲੇ ਕਰਦਾ ਰਿਹਾ। ਇਹ ਸਭ ਠੱਗੀ ਠੋਰੀ ਹੈ। ਜਿੱਥੋਂ ਤੱਕ ਪੁਨਰਜਨਮ ਦਾ ਸੁਆਲ ਹੈ ਮੈਂ ਅਜਿਹੀਆਂ ਗੱਲਾਂ ਵਿੱਚ ਯਕੀਨ ਨਹੀਂ ਰੱਖਦਾ ਨਾ ਹੀ ਅਜਿਹਾ ਕਦੇ ਵਾਪਰਿਆ ਹੈ।

*?ਤੁਸੀਂ ਆਪਣੀ ਕਲਾ ਦਾ ਪ੍ਰਗਟਾਵਾ ਕਰਨ ਲਈ ਕਿਹੜੇ ਦੇਸ਼ਾਂ ਵਿੱਚ ਗਏ ਹੋ ? ਤੁਹਾਨੂੰ ਵਿਦੇਸ਼ੀ ਤੇ ਭਾਰਤੀ ਦਰਸ਼ਕਾਂ ਵਿੱਚ ਕੋਈ ਫ਼ਰਕ ਨਜ਼ਰ ਆਉਂਦਾ ਹੈ ?*

-ਮੈਂ ਜਾਦੂ ਕਲਾ ਦਾ ਪ੍ਰਦਰਸ਼ਨ ਕਰਨ ਲਈ ਥਾਈਲੈਂਡ, ਮਲੇਸ਼ੀਆ, ਸਿੰਘਾਪੁਰ, ਨੇਪਾਲ ਤੇ ਜਰਮਨ ਆਦਿ ਦੇਸ਼ਾਂ ਦੀ ਯਾਤਰਾ ਕੀਤੀ ਹੈ। ਵਿਦੇਸ਼ੀ ਤੇ ਭਾਰਤੀ ਦਰਸ਼ਕਾਂ ਵਿੱਚ ਫਰਕ ਇਹ ਹੈ ਕਿ ਵਿਦੇਸ਼ਾਂ ਦੇ ਲੋਕ ਜਾਦੂ ਨੂੰ ਇੱਕ ਕਲਾ ਮੰਨਦੇ ਹੋਏ ਮਨੋਰੰਜਨ ਕਰਨ ਲਈ ਜਾਦੂ ਸ਼ੋਅ ਵੇਖਦੇ ਹਨ ਪਰ ਭਾਰਤੀ ਦਰਸ਼ਕ ਅੰਧਵਿਸ਼ਵਾਸੀ ਹਨ। ਇਹ ਜਾਦੂ ਕਲਾ ਨੂੰ ਗੈਬੀ ਸ਼ਕਤੀ ਨਾਲ ਜੋੜ ਕੇ ਵੇਖਦੇ ਹਨ। ਵਿਦੇਸ਼ਾਂ ਦੇ ਲੋਕ ਤਾਂ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਵੀ ਨਹੀਂ ਲਗਾਉਂਦੇ ਤੇ ਕੰਮ ਵਿੱਚ ਯਕੀਨ ਰੱਖਦੇ ਹਨ। ਜਦਕਿ ਭਾਰਤੀ ਦੇਵੀ ਦੇਵਤਿਆਂ ਦੇ ਸਹਾਰੇ ਤੋਂ ਬਿਨਾਂ ਇੱਕ ਕਦਮ ਵੀ ਨਹੀਂ ਤੁਰਦੇ।

*?ਤੁਹਾਡੇ ਮਨਪਸੰਦ ਤੇ ਪ੍ਰਸਿੱਧ ਟ੍ਰਿੱਕ ਕਿਹੜੇ ਹਨ ?*

-ਜਾਦੂਗਰ ਨੂੰ ਤਾਂ ਆਪਣੇ ਸਾਰੇ ਟ੍ਰਿਕਾਂ ਨਾਲ ਮੋਹ ਹੁੰਦਾ ਹੈ । ਉਂਜ ਲੜਕੀ ਨੂੰ ਹਵਾ ਵਿੱਚ ਉਡਾਉਣਾ, ਰੰਗੀਨ ਇੰਦਰਜਾਲ, ਨੌਜਵਾਨ ਦਾ ਕੱਦ ਛੋਟਾ ਕਰਨਾ, ਲੜਕੀ ਦਾ ਸਾਰਿਆਂ ਸਾਹਮਣੇ ਦੋ ਟੋਟੇ ਕਰਨਾ ਆਦਿ ਮੇਰੇ ਅਜਿਹੇ ਟ੍ਰਿਕ ਹਨ ਜਿਹੜੇ ਦਰਸ਼ਕਾਂ ਨੂੰ ਮੂੰਹ 'ਚ ਉਂਗਲਾਂ ਪਾਉਣ ਲਈ ਮਜ਼ਬੂਰ ਕਰਦੇ ਹਨ।

*?ਕੀ ਤੁਸੀਂ ਪ੍ਰਮਾਤਮਾ ਵਿੱਚ ਵਿਸ਼ਵਾਸ਼ ਰੱਖਦੇ ਹੋ ?*

-(ਹੱਸ ਕੇ) ਤੁਸੀਂ ਇਹ ਮੇਰੇ ਮੂੰਹੋਂ ਕਿਉਂ ਕਹਾਉਣਾ ਚਾਹੁੰਦੇ ਹੋ? ਤੁਹਾਨੂੰ ਤਾਂ ਸਭ ਪਤਾ ਹੀ ਹੈ। ਜਾਦੂਗਰ ਉਸ ਚੀਜ਼ ਨੂੰ ਹੀ ਮੰਨਦਾ ਹੈ ਜਿਹੜੀ ਉਸਦੇ ਸਾਹਮਣੇ ਹੋਵੇ, ਜਿਸਦੀ ਕੋਈ ਹੋਂਦ ਹੋਵੇ। ਰੱਬ ਦੇ ਨਾਂ ਨਾਲ ਮਾਨਸਿਕ ਸ਼ਾਂਤੀ ਤਾਂ ਜਰੂਰ ਮਿਲਦੀ ਹੈ। ਹੋਰ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਕਿਸੇ ਨੂੰ ਕੁਝ ਦੇ ਤਾਂ ਕੀ ਸਕਦੀਆਂ ਹਨ। ਮੈਂ ਇਸ ਸਬੰਧੀ ਤੁਹਾਡੇ ਨਾਲ ਸਹਿਮਤ ਹਾਂ ਪਰ ਸਾਨੂੰ ਮਜਬੂਰੀ ਵਸ ਲੋਕ ਵਿਖਾਵਾ ਜਰੂਰ ਕਰਨਾ ਪੈਂਦਾ ਹੈ।

*?ਜਾਦੂ ਕਲਾ ਦੇ ਪ੍ਰਦਰਸ਼ਨ ਕਰਨ ਪਿਛੇ ਤੁਹਾਡਾ ਕੀ ਉਦੇਸ਼ ਕੰਮ ਕਰਦਾ ਹੈ?*

-ਮੈਂ ਜਾਦੂ ਕਲਾ ਨਾਲ ਲੋਕਾਂ ਦਾ ਮਨੋਰੰਜਨ ਕਰਨ ਦੇ ਨਾਲ-ਨਾਲ ਲੋਕਾਂ ਨੂੰ ਵਹਿਮਾਂ-ਭਰਮਾਂ ਅੰਧਵਿਸ਼ਵਾਸ਼ਾਂ ਤੋਂ ਮੁਕਤ ਕਰਨਾ ਚਾਹੁੰਦਾ ਹਾਂ। ਮੈਂ ਇਸ ਵਿਸਰਦੀ ਜਾ ਰਹੀ ਕਲਾ ਨੂੰ ਬੁਲੰਦੀ ਤੱਕ ਲਿਜਾਣ ਦਾ ਇੱਛਕ ਹਾਂ। ਜਾਦੂ ਟ੍ਰਿਕਾਂ ਦੇ ਸਹਾਰੇ ਲੋਕਾਂ ਨੂੰ ਲੁੱਟਣ ਵਾਲੇ ਤਾਂਤਰਿਕਾਂ ਦੇ

ਪਰਦੇ ਫਾਸ਼ ਕਰਨਾ ਤੇ ਲੋਕਾਂ ਨੂੰ ਸੁਚੇਤ ਕਰਨਾ ਹੀ ਮੇਰਾ ਉਦੇਸ਼ ਹੈ। ਜਾਦੂ ਕਲਾ ਦੇ ਸਹਾਰੇ ਮੈਂ ਧਨ ਇਕੱਤਰ ਨਹੀਂ ਕਰਨਾ ਚਾਹੁੰਦਾ। ਹੁਣ ਤੱਕ ਮੇਰੇ ਵਲੋਂ ਕੀਤੇ ਕੁੱਲ 25000 ਸ਼ੋਆਂ ਵਿੱਚੋਂ 18,000 ਮੈਂ ਸਮਾਜ ਸੇਵਾ ਤੇ ਲੋੜਵੰਦਾਂ ਦੀ ਸਹਾਇਤਾ ਲਈ ਕੀਤੇ ਹਨ। ਅਜਿਹੇ ਉਦੇਸ਼ਾਂ ਦੀ ਪੂਰਤੀ ਹਿਤ ਮੈਂ ਆਪਣੇ ਲੜਕੇ ਨੂੰ ਜਾਦੂ ਕਲਾ ਦੀ ਟਰੇਨਿੰਗ ਦੇ ਰਿਹਾ ਹਾਂ।

***?'ਤਰਕਸ਼ੀਲ' ਦੇ ਪਾਠਕਾਂ ਲਈ ਕੋਈ ਸੰਦੇਸ਼?***

-ਮੈਂ ਤਰਕਸ਼ੀਲਾਂ ਦੀ ਬਹੁਤ ਕਦਰ ਕਰਦਾ ਹਾਂ। ਤਰਕਸ਼ੀਲ ਸੁਸਾਇਟੀ ਬਹੁਤ ਚੰਗਾ ਕੰਮ ਕਰ ਰਹੀ ਹੈ। ਤਰਕਸ਼ੀਲਾਂ ਨੂੰ ਇਸ ਲੋਕ ਹਿਤੂ ਕੰਮ ਵਿੱਚ ਪੂਰੀ ਈਮਾਨਦਾਰੀ ਤੇ ਲਗਨ ਨਾਲ ਡਟੇ ਰਹਿਣਾ ਚਾਹੀਦਾ ਹੈ। ਲੋਕਾਂ ਨੂੰ ਇਸ ਗੱਲੋਂ ਸੁਚੇਤ ਕਰਨਾ ਚਾਹੀਦਾ ਹੈ ਕਿ ਉਹ ਸਾਧ ਸਿਆਣਿਆਂ, ਤਾਂਤਰਿਕਾਂ ਹੱਥੋਂ ਆਪਣੀ ਲੁੱਟ ਨਾ ਕਰਵਾਉਣ। ਮੈਂ ਵੀ ਤੁਹਾਡੇ ਇਸ ਮਿਸ਼ਨ ਵਿੱਚ ਸ਼ਾਮਿਲ ਹਾਂ। ਤੁਹਾਨੂੰ ਸਿਦਕ-ਦਿਲੀ ਨਾਲ ਸਮਾਜ ਪ੍ਰਤੀ ਆਪਣਾ ਫਰਜ਼ ਨਿਭਾਉਣਾ ਚਾਹੀਦਾ ਹੈ। ਅੰਤ ਨੂੰ ਜਿੱਤ ਸੱਚ ਦੀ ਹੀ ਹੋਵੇਗੀ।

---

ਕਾਵਿ ਵਿਅੰਗ

### ਝੰਡਾ ਇਨਸਾਨੀਅਤ ਦਾ ਗੱਡ ਬੇਲੀ

ਵਿਗਿਆਨਕ ਯੁੱਗ ਹੈ ਅਕਲ ਦਾ ਬੋਲ ਬਾਲਾ,
ਵਹਿਮਾਂ ਭਰਮਾਂ ਦਾ ਤੂੰ ਪੱਲਾ ਦੇ ਛੱਡ ਬੇਲੀ।
ਮੜ੍ਹੀਆਂ ਮਸਾਣਾਂ ਨੂੰ ਪੂਜਣ ਉਹ,
ਹੋਣ ਜੋ ਨਿਰੇ ਮੂਰਖ ਤੇ ਉਜੱਡ ਬੇਲੀ।
ਤੀਰਥ ਨਹਾਉਣ ਤੋਂ ਜੇ ਮਿਲੇ ਮੁਕਤੀ,
ਤਰ ਜਾਵਣ ਕੱਛੂ ਤੇ ਡੱਡ ਬੇਲੀ
ਖਤਮ ਹੋਜੂ ਜਾਤ ਧਰਮ ਦਾ ਬੋਲਬਾਲਾ,
ਝੰਡਾ ਇਨਸਾਨੀਅਤ ਦਾ ਗੱਡ ਬੇਲੀ

### ਚੱਲਣੇ ਤੇਰੇ ਫਾਇਰ ਨਹੀਂ

ਬਾਬੇ ਮਹਿਲ ਤੇ ਮਹਿਲ ਉਸਾਰੀ ਜਾਵਣ,
ਸਾਡੇ ਲੱਗਦੇ ਧਰਤ ਤੇ ਪੈਰ ਨਹੀਂ ।
ਸਵਾਹ ਦੀ ਚੁਟਕੀ ਨਾਲ ਰੋਗ ਦੂਰ ਹੋਣ ਲੱਗੇ,
ਹਸਪਤਾਲਾਂ ਦੀ ਤਾਂ ਹੁਣ ਖੈਰ ਨਹੀਂ ।
ਟਾਟਾ ਸੂਮੋ, ਇਸਟੀਮ, ਇੰਡੀਕਾ ਤੇ ਚੜ੍ਹਨ ਬਾਬੇ ,
ਸਾਡੇ ਪੱਲੇ ਸਾਇਕਲ ਦਾ ਟਾਇਰ ਨਹੀਂ ।
ਤਰਕ ਨਾਲ ਸਾਡੇ ਗੱਲ ਕਰ ਸਾਧਾ,
ਚੱਲਣੇ ਤੇਰੇ ਫੋਕੇ ਫਾਇਰ ਨਹੀਂ ।

*ਅਵਤਾਰ ਅਰਸ਼*
*ਵਾਂਦਰ ਡੋਡ*

***ਸੰਪਾਦਕੀ ਦੀ ਬਾਕੀ*.**

4 ਵੱਡੀ ਗਿਣਤੀ ਵਿਚ ਜਾਇਦਾਦ ਦਾ ਨੁਕਸਾਨ ਹੋਇਆ।
5 ਜੰਗ ਕਾਰਨ ਦੋਹਾਂ ਦੇਸ਼ਾਂ ਦਾ ਆਰਥਿਕ ਨੁਕਸਾਨ ਹੋਇਆ।

**ਫਾਇਦਾ ਕਿਸ ਨੂੰ ਹੋਇਆ :**

1 ਹਥਿਆਰ ਬਨਾਉਣ ਵਾਲੀਆਂ ਕੰਪਨੀਆਂ ਨੂੰ ਫਾਇਦਾ ਹੋਇਆ। ਰਿਸ਼ਵਤ ਲਈ ਬਦਨਾਮ ਬੋਫਰਜ਼ ਕੰਪਨੀ ਤੋਂ ਜੰਗ ਦਰਮਿਆਨ ਪਾਬੰਦੀ ਹਟਾ ਲਈ ਗਈ।
2 ਦੋਹਾਂ ਦੇਸ਼ਾਂ ਦੀਆਂ ਸਰਕਾਰਾਂ ਨੇ ਦੇਸ਼ ਦੇ ਲੋਕਾਂ ਦੀਆਂ ਆਮ ਸਮੱਸਿਆਵਾਂ ਨੂੰ ਜੰਗ ਦੀ ਆੜ ਵਿਚ ਦਬਾਈ ਰੱਖਿਆ।
3 ਦੋਹਾਂ ਦੇਸ਼ਾਂ ਦੇ ਮੂਲਵਾਦੀ ਖੁਸ਼ ਹੋਏ ਕਿ ਇਉਂ ਲੋਕਾਂ ਦਰਮਿਆਨ ਧਾਰਮਿਕ ਫਿਰਕਾਪ੍ਰਸਤੀ ਵਧੇਗੀ।

ਅਜਿਹੀ ਸਥਿਤੀ ਵਿਚ ਤਰਕਸ਼ੀਲ, ਵਿਗਿਆਨਕ, ਧਰਮ-ਨਿਰਪੱਖ ਮਾਨਵਵਾਦੀ ਲੋਕ ਬੇਬਸ ਹੋ ਜਾਂਦੇ ਹਨ ਕਿ ਅਸੀਂ ਕੀ ਕਰੀਏ ? ਕੀ ਅਸੀਂ ਇਸ ਲੜਾਈ ਵਿੱਚ ਬਿਨਾ ਸੋਚੇ ਸਮਝੇ ਦੇਸ਼ ਦਾ ਸਾਥ ਦੇਈਏ ਜਾਂ ਫਿਰ ਜੰਗ ਦਾ ਵਿਰੋਧ ਕਰਕੇ "ਦੇਸ਼ ਦੇ ਗਦਾਰ" ਅਖਵਾਈਏ। ਕੀ ਅਸੀਂ ਕਾਰਗਿਲ ਦੇ ਸ਼ਹੀਦਾਂ ਲਈ ਫੰਡ ਮੁਹਿੰਮ ਜਾਂ ਖੂਨਦਾਨ ਮੁਹਿੰਮ ਚਲਾਈਏ ਜਾਂ ਇਸ ਸਾਰੇ ਕੁਝ ਤੋਂ ਨਿਰਲੇਪ ਰਹਿ ਕੇ ਚੁੱਪ ਰਹੀਏ। ਇਸ ਸਮੱਸਿਆ ਦਾ ਸਦੀਵੀ ਹੱਲ ਕੀ ਹੋ ਸਕਦਾ ਹੈ? ਇਸ ਸਮੱਸਿਆ ਦਾ ਆਰਜੀ ਹੱਲ ਕੀ ਹੋ ਸਕਦਾ ਹੈ? ਕਾਰਗਿਲ ਸਮੱਸਿਆ ਦੇ ਮੌਜੂਦਾ ਪ੍ਰਸੰਗ ਵਿਚ ਇਕ ਗੱਲ ਸਪਸ਼ਟ ਹੈ ਕਿ 'ਇਕ ਕੰਟਰੋਲ ਰੇਖਾ' ਨਾਲ ਜੇ ਇੱਕ ਵਾਰ ਸ਼ਾਂਤੀ ਸਥਾਪਤ ਹੋ ਗਈ ਹੈ ਤਾਂ ਉਸਦੀ ਉਲੰਘਣਾ ਕਰਕੇ ਲੜਾਈ ਛੇੜਨ ਵਾਲਾ ਦੋਸ਼ੀ ਹੈ। ਦੂਸਰਾ ਲੜਾਈ ਛਿੜ ਪੈਣ ਦੀ ਸੂਰਤ ਵਿੱਚ ਫੌਜੀਆਂ ਲਈ ਖੂਨਦਾਨ ਦੇਣਾ ਜਾਂ ਉਨ੍ਹਾਂ ਦੇ ਪਰਿਵਾਰਾਂ ਲਈ ਫੰਡ ਇਕੱਠਾ ਕਰਨਾ ਜਾਂ ਤਨਖਾਹਾਂ ਦਾਨ ਕਰਨਾ, ਇਕ ਨਾਗਰਿਕ ਫਰਜ਼ ਹੈ। ਪਰ ਇਸਨੂੰ ਰਾਸ਼ਟਰੀ ਜਨੂੰਨ ਤੋਂ ਨਿਖੇੜਨਾ ਚਾਹੀਦਾ ਹੈ। ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਸਾਡੀ ਸਾਰੇ ਰਾਸ਼ਟਰਾਂ ਅੰਦਰ ਕੰਮ ਕਰਦੇ ਤਰਕਸ਼ੀਲ ਵਿਗਿਆਨਕ ਦ੍ਰਿਸ਼ਟੀ ਵਾਲੇ ਧਰਮਨਿਰਪੱਖ ਮਾਨਵਵਾਦੀ ਵਿਅਕਤੀਆਂ ਨੂੰ ਅਪੀਲ ਹੈ ਕਿ ਉਹ ਭਰਾ ਮਾਰੂ ਜੰਗਾਂ ਰੋਕਣ ਲਈ ਆਪੋ ਆਪਣੀਆਂ ਸਰਕਾਰਾਂ ਉਪਰ ਦਬਾਅ ਪਾਉਣ। ਇਹ ਬੜੇ ਦੁੱਖ ਦੀ ਗੱਲ ਹੈ ਕਿ ਬੰਜਰ ਬੇਆਬਾਦ ਸਾਲ ਦੇ ਅੱਧ ਤੋਂ ਵੱਧ ਮਹੀਨੇ ਬਰਫ ਨਾਲ ਢੱਕੀਆਂ ਰਹਿਣ ਵਾਲੀਆਂ ਚੋਟੀਆਂ 'ਤੇ ਕਬਜਾ ਰੱਖਣ ਲਈ ਦੋਵੇਂ ਦੇਸ਼ ਵੱਡੀ ਪੱਧਰ ਤੇ ਖਰਚ ਕਰ ਰਹੇ ਹਨ ਅਤੇ ਮਾਵਾਂ ਦੇ ਬੇਕਸੂਰ ਪੁੱਤਾਂ ਨੂੰ ਮਰਵਾ ਰਹੇ ਹਨ। ਇਸ ਗੈਰਤਾਰਕਿਕ ਵਿਵਹਾਰ ਦਾ ਤਰਕਸ਼ੀਲਤਾ ਤੋਂ ਬਗੈਰ ਹੋਰ ਕੋਈ ਪੱਕਾ ਹੱਲ ਨਹੀਂ ਹੈ। ਪ੍ਰੰਤੂ ਹਾਲ ਦੀ ਘੜੀ ਲਾਈਨ ਆਫ ਕੰਟਰੋਲ ਦਾ ਦੋਹਾਂ ਦੇਸ਼ਾਂ ਨੂੰ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਕੌਮੀ ਭਾਵਨਾਵਾਂ ਦੇ ਨਾਂ ਥੱਲੇ ਧਾਰਮਿਕ ਜਨੂੰਨ ਭੜਕਾਉਣਾ ਬੰਦ ਕਰਨਾ ਚਾਹੀਦਾ ਹੈ। ਸਾਡਾ ਪ੍ਰਚਾਰ ਇਸੇ ਵੱਲ ਸੇਧਤ ਹੋਣਾ ਚਾਹੀਦਾ ਹੈ।







# ਵੀਹਵੀਂ ਸਦੀ ਦਾ ਇੱਕੀਵੀਂ ਸਦੀ ਨੂੰ ਤੋਹਫ਼ਾ : ਸੂਚਨਾ ਇਨਕਲਾਬ

**ਡਾ. ਸੁਖਪਾਲ ਸੰਘੇੜਾ**

ਵੀਹਵੀਂ ਸਦੀ ਦੇ ਸ਼ੁਰੂ ਵਿਚ ਭੌਤਿਕ ਵਿਗਿਆਨੀਆਂ ਨੇ ਐਟਮ ਦੀ ਅੰਦਰੂਨੀ ਬਣਤਰ ਬਾਰੇ ਮਹੱਤਵਪੂਰਨ ਖੋਜਾਂ ਕੀਤੀਆਂ ਜਿਨ੍ਹਾਂ ਨੇ ਗਿਆਨ ਦੇ ਨਵੇਂ ਵਿਸ਼ਿਆਂ ਇਲੈਕਟਰਾਨਿਕਸ ਤੇ ਸੌਲਿਡ ਸਟੇਟ ਫਿਜ਼ਿਕਸ ਆਦਿ ਨੂੰ ਜਨਮ ਦਿੱਤਾ। ਇਸੇ ਗਿਆਨ ਵਿਚੋਂ ਰੇਡੀਉ, ਟੈਲੀਵਿਜ਼ਨ ਤੇ ਕੰਪਿਊਟਰ ਪੈਦਾ ਕਰਨ ਵਾਲੀ ਇਲੈਕਟਰਾਨਿਕਸ ਸਨਅਤ ਦਾ ਜਨਮ ਹੋਇਆ ਜਿਹਨੇ ਨਾ ਸਿਰਫ ਮਨੁੱਖ ਦੇ ਭੌਤਿਕ ਜੀਵਨ ਵਿਚ ਹੀ ਸਗੋਂ ਉਸਦੇ ਮਾਨਸਿਕ ਜੀਵਨ ਦੇ ਵਿਕਾਸ ਵਿਚ ਵੀ ਬਹੁਤ ਮਹੱਤਵਪੂਰਨ ਹਿੱਸਾ ਪਾਇਆ। ਇਸੇ ਕਰਕੇ ਵੀਹਵੀਂ ਸਦੀ ਨੂੰ ਵਿਗਿਆਨ ਦਾ ਯੁੱਗ ਵੀ ਕਿਹਾ ਜਾਂਦਾ ਹੈ। ਸੰਚਾਰ ਤਕਨਾਲੋਜੀ (ਰੇਡੀਓ, ਟੈਲੀਵਿਜ਼ਨ, ਟੈਲੀਫੋਨ ਆਦਿ) ਅਤੇ ਕੰਪਿਊਟਰ ਤਕਨਾਲੋਜੀ ਨੇ ਰਲ ਕੇ ਵੀਹਵੀਂ ਸਦੀ ਨੂੰ ਪਰੀਭਾਸ਼ਤ ਕੀਤਾ ਹੈ।

ਜਿਸ ਤਰ੍ਹਾਂ ਵੀਹਵੀਂ ਸਦੀ ਦਾ ਹੁਲੀਆ ਭੌਤਿਕ ਵਿਗਿਆਨ ਦੀ ਐਟਮੀ ਖੋਜ ਨੇ ਘੜਿਆ, ਲੱਗਦਾ ਹੈ ਕਿ ਇੱਕੀਵੀਂ ਸਦੀ ਦਾ ਹੁਲੀਆ ਕੰਪਿਊਟਰ ਵਿਗਿਆਨ ਵਿੱਚ ਪਹਿਲਾਂ ਹੀ ਸ਼ੁਰੂ ਹੋ ਚੁੱਕੇ ਸੂਚਨਾ ਇਨਕਲਾਬ ਵਲੋਂ ਘੜਿਆ ਜਾਵੇਗਾ। ਅਜੇ ਕੁਝ ਸਾਲ ਪਹਿਲਾਂ ਤੱਕ ਹੀ ਸੰਚਾਰ ਤਕਨਾਲੋਜੀ ਤੇ ਕੰਪਿਊਟਰ ਤਕਨਾਲੋਜੀ ਆਪੋ ਆਪਣੀ ਜਗ੍ਹਾ ਇਕ ਦੂਜੇ ਤੋਂ ਅਲੱਗ ਰੂਪ ਵਿਚ ਹੀ ਵਿਕਸਿਤ ਹੁੰਦੀਆਂ ਰਹੀਆਂ ਹਨ। ਸੰਚਾਰ ਤਕਨਾਲੋਜੀ ਸੂਚਨਾਂ ਦੇ ਸੰਚਾਰ ਲਈ ਤੇ ਕੰਪਿਊਟਰ ਤਕਨਾਲੋਜੀ ਹਿਸਾਬ ਕਰਨ ਲਈ ਵਰਤੀ ਜਾਂਦੀ ਰਹੀ ਹੈ। ਸੂਚਨਾ ਇਨਕਲਾਬ ਦਾ ਜਨਮ ਇਨ੍ਹਾਂ ਦੋ ਤਕਨਾਲੋਜੀਆਂ ਦੇ ਏਕੀਕਰਨ ਵਿਚੋਂ ਹੁੰਦਾ ਹੈ। ਇਹ ਏਕੀਕਰਨ ਸ਼ੁਰੂ ਹੋ ਚੁੱਕਿਆ ਹੈ ਤੇ ਅਜੇ ਆਪਣੇ ਮੁੱਢਲੇ ਪੜਾਅ ਤੇ ਹੀ ਹੈ। ਮੈਂ ਆਪਣੇ ਆਪ ਨੂੰ ਇਸ ਗੱਲੋਂ ਬੜਾ ਖੁਸ਼ਗਵਾਰ ਸਮਝਦਾ ਹਾਂ ਕਿ ਮੈਨੂੰ ਵੀ ਅਨੇਕਾਂ ਹੀ ਹੋਰ ਵਿਗਿਆਨੀਆਂ ਤੇ ਇੰਜੀਨੀਅਰਾਂ ਸਮੇਤ ਇਸ ਇਨਕਲਾਬ ਵਿਚ ਆਪਣਾ ਯੋਗਦਾਨ ਪਾਉਣ ਦਾ ਮੌਕਾ ਮਿਲਿਆ ਹੈ।

ਸੁਭਾਵਕ ਹੀ ਸੁਆਲ ਪੈਦਾ ਹੁੰਦਾ ਹੈ ਕਿ ਇਹ ਸੂਚਨਾ ਇਨਕਲਾਬ ਕੀ ਹੋਇਆ। ਸੂਚਨਾ ਇਨਕਲਾਬ ਉਹੀ ਹੈ ਜੋ ਇਹ ਆਪਣੇ ਸ਼ਬਦੀ ਅਰਥਾਂ ਤੋਂ ਲੱਗਦਾ ਹੈ। ਸੂਚਨਾ ਦਾ ਅਰਥ ਹੈ ਸੂਚਨਾ ਜਿਹਨੂੰ ਅੰਗਰੇਜੀ ਵਿਚ ਇਨਫਰਮੇਸ਼ਨ ਕਹਿ ਲਿਆ ਜਾਂਦਾ ਹੈ ਤੇ ਇਨਕਲਾਬ ਦਾ ਅਰਥ ਹੈ ਯੁਗ ਪਲਟਾ। ਸੋ ਸੂਚਨਾ ਇਨਕਲਾਬ ਦਾ ਅਰਥ ਹੋਇਆ ਐਸਾ ਇਨਕਲਾਬ ਜੋ ਦੁਨੀਆਂ ਨੂੰ ਮੌਜੂਦਾ ਯੁੱਗ ਵਿਚੋਂ ਕੱਢਕੇ ਸੂਚਨਾ ਯੁੱਗ ਵਿਚ ਦਾਖਲ ਕਰ ਦੇਵੇ। ਜੋ ਤਕਨਾਲੋਜੀ ਇਸ ਇਨਕਲਾਬ ਦੀ ਅਗਵਾਈ ਕਰ ਰਹੀ ਹੈ ਉਹਨੂੰ ਇੰਟਰਨੈੱਟ ਤੇ ਵਰਲਡ ਵਾਈਡ ਵੈੱਬ ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ। ਇੰਟਰਨੈੱਟ ਦੁਨੀਆਂ ਭਰ ਵਿੱਚ ਫੈਲਿਆ ਹੋਇਆ ਕੰਪਿਊਟਰ ਜਾਲ ਹੈ ਜੋ ਛੋਟੇ ਛੋਟੇ ਸਥਾਨਕ ਕੰਪਿਊਟਰ ਜਾਲਾਂ ਨੂੰ ਆਪਸ ਵਿਚ ਜੋੜ ਕੇ ਬਣਿਆ ਹੈ। ਵਰਲਡ ਵਾਈਡ ਵੈੱਬ ਐਸੀ ਤਕਨਾਲੋਜੀ ਹੈ ਜਿਸਨੂੰ ਵਰਤ ਕੇ ਇੰਟਰਨੈੱਟ ਨਾਲ ਜੋੜੇ ਭਾਂਤ ਭਾਂਤ ਦੇ ਕੰਪਿਊਟਰਾਂ ਦੀ ਆਪਸੀ ਸਾਂਝੀ ਭਾਸ਼ਾਂ ਹੈ।

ਅਸਲ ਵਿਚ ਮੈਨੂੰ ਹੁਣ ਝੱਖੜ ਵਾਂਗ ਝੁੱਲ ਰਹੇ ਇਸ ਸੂਚਨਾ ਇਨਕਲਾਬ ਨਾਲ ਮੋਢੇ ਰਗੜਨ ਦਾ ਮੌਕਾ ਉਦੋਂ ਹੀ ਮਿਲ ਗਿਆ ਸੀ ਜਦੋਂ ਇਹ ਅਜੇ ਹਵਾ ਦੇ ਬੁੱਲੇ ਵਾਂਗ ਹੀ ਸੀ ਜੋ ਕੁਝ ਇੱਕ ਯੂਨੀਵਰਸਿਟੀਆਂ ਦੇ ਵਿਹੜਿਆਂ ਵਿਚ ਹੀ ਵਗ ਰਿਹਾ ਸੀ। ਪਿਛਲੇ ਦਹਾਕੇ ਦੇ ਅਖੀਰਲੇ ਸਾਲਾਂ ਵਿੱਚ ਅਸੀਂ ਸੈਂਕੜਿਆਂ ਦੀ ਗਿਣਤੀ ਵਿਚ ਭੌਤਿਕ ਵਿਗਿਆਨੀ ਸਵਿਟਜ਼ਰਲੈਂਡ ਦੇ ਸ਼ਹਿਰ ਜਨੇਵਾ ਨੇੜੇ ਸਥਿਤ ਦੁਨੀਆਂ ਦੀ ਸਭ ਤੋਂ ਵੱਡੀ ਪ੍ਰਯੋਗਸ਼ਾਲਾ ਸਰਨ (ਯੋਰਪੀਅਨ ਸੈਂਟਰ ਫੋਰ ਨਿਊਕਲਿਅਰ ਰਿਸਰਚ) ਵਿਚ ਪਦਾਰਥ ਦੇ ਮੁੱਢਲੇ ਜ਼ਰਿਆਂ ਉਪਰ ਤਜ਼ਰਬੇ ਕਰ ਰਹੇ ਸਾਂ। ਅਸੀਂ ਦੁਨੀਆਂ ਦੇ ਵੱਖ-ਵੱਖ ਹਿੱਸਿਆਂ ਤੋਂ ਉਥੇ ਜਾਂਦੇ ਸਾਂ ਤੇ ਫਿਰ ਆਪੋ ਆਪਣੀ ਯੂਨੀਵਰਸਿਟੀ ਨੂੰ ਮੁੜ ਜਾਂਦੇ ਸਾਂ। ਇਸ ਤਰ੍ਹਾਂ ਲਗਾਤਾਰ ਆਉਣਾ ਜਾਣਾ ਬਣਿਆ ਰਹਿੰਦਾ ਸੀ। ਯੂਨੀਵਰਸਿਟੀ ਤੋਂ ਪ੍ਰਯੋਗਸ਼ਾਲਾ ਵਿਚਕਾਰ ਅਤੇ ਇਕ ਯੂਨੀਵਰਸਿਟੀ ਤੋਂ ਦੂਜੀ ਯੂਨੀਵਰਸਿਟੀ ਵਿਚਕਾਰ ਵਿਗਿਆਨਕ ਅੰਕੜੇ ਭੇਜਣ ਦਾ ਕੋਈ ਸੌਖਾ ਤਰੀਕਾ ਨਹੀਂ ਸੀ। ਇਹ ਆਮ ਤੌਰ ਤੇ ਆਉਂਦੇ ਜਾਂਦੇ ਕੋਲ ਚੁੰਬਕੀ ਟੇਪਾਂ ਉਪਰ ਭੇਜੇ ਜਾਂਦੇ ਸਨ। ਉਸ ਸਮੇਂ ਤੱਕ ਕੰਪਿਊਟਰਾਂ ਨੂੰ ਇਕ ਦੂਜੇ ਨਾਲ ਜੋੜਨ ਵਾਲੀ ਤਕਨਾਲੋਜੀ ਦਾ ਕੁਝ ਵਿਦਿਅਕ ਤੇ ਖੋਜ ਪ੍ਰਾਜੈਕਟਾਂ ਦੁਆਰਾ ਕਿਸੇ ਹੱਦ ਤੱਕ ਵਿਕਾਸ ਹੋ ਚੁੱਕਿਆ ਸੀ। ਸੁਆਲ ਇਹ ਸੀ ਕਿ ਕੰਪਿਊਟਰਾਂ ਦੁਆਰਾ ਵਿਗਿਆਨਕ ਅੰਕੜੇ ਭੇਜਣ ਲਈ ਇਸ ਤਕਨਾਲੋਜੀ ਨੂੰ ਕਿਸ ਤਰ੍ਹਾਂ ਵਰਤਿਆ ਜਾਏ। ਜਨੇਵਾ ਵਿਚਲੀ ਸਾਡੀ ਪ੍ਰਯੋਗਸ਼ਾਲਾ ਵਿਚਲੇ ਇਕ ਕੰਪਿਊਟਰ ਵਿਗਿਆਨੀ ਟਿਮ ਬਰਜਨਰਜ਼ ਲੀ ਨੇ ਸਾਡੀ ਮੱਦਦ ਲਈ ਇੱਕ ਕੰਪਿਊਟਰ ਪ੍ਰੋਗਰਾਮ ਦੀ ਉਸਾਰੀ ਕੀਤੀ। ਉਸ ਪ੍ਰੋਗਰਾਮ ਨੂੰ ਵਰਤ ਕੇ ਅਸੀਂ ਵੱਖ ਵੱਖ ਦੇਸ਼ਾਂ ਵਿਚ ਬੈਠੇ ਵਿਗਿਆਨੀ ਕੰਪਿਊਟਰਾਂ ਰਾਹੀਂ ਇਕ ਦੂਜੇ ਨਾਲ ਅੰਕੜੇ ਸਾਂਝੇ ਕਰਨ ਲੱਗੇ। ਇਹ ਉਹੀ ਪ੍ਰੋਗਰਾਮ ਹੈ ਜਿਸਨੂੰ ਅੱਜ ਸਾਰੀ ਦੁਨੀਆ ਵਰਲਡ ਵਾਈਡ ਵੈੱਬ ਦੇ ਨਾਮ ਨਾਲ ਜਾਣਦੀ ਹੈ। ਇਸਨੂੰ ਵਰਤ ਕੇ ਇੰਟਰਨੈੱਟ ਦੇ ਉਪਰ ਆਪਣੀ ਸੂਚਨਾ ਪ੍ਰਕਾਸ਼ਤ ਕੀਤੀ ਜਾਂਦੀ ਹੈ ਤੇ ਦੂਜਿਆਂ ਵਲੋਂ ਪ੍ਰਕਾਸ਼ਤ ਕੀਤੀ ਸੂਚਨਾ ਤੱਕ ਪਹੁੰਚ ਕੀਤੀ ਜਾਂਦੀ ਹੈ।

ਪਾਠਕ ਸੋਚ ਸਕਦੇ ਹਨ ਕਿ ਸੂਚਨਾ ਸਾਂਝੀ ਕਰ ਲੈਣ ਦੀ ਸਮਰੱਥਾ ਵਿਚ ਐਡੀ ਵੱਡੀ ਕਿਹੜੀ ਗੱਲ ਹੋਈ। ਅਸਲ ਵਿੱਚ ਜੇ ਧਿਆਨ ਨਾਲ ਸੋਚਿਆ ਜਾਏ ਕਿ ਸੂਚਨਾ ਦਾ ਸਾਡੀ ਜਿੰਦਗੀ ਵਿਚ ਕੀ ਮਹੱਤਵ ਹੈ ਤਾਂ ਇਹ ਸਚਮੁੱਚ ਹੀ ਬਹੁਤ ਵੱਡੀ ਗੱਲ ਹੈ। ਇਤਿਹਾਸ ਦੇ ਵਰਕੇ ਗਵਾਹੀ ਭਰਦੇ ਹਨ ਕਿ ਜਿਸ ਕਿਸੇ ਨੇ ਵੀ ਕੋਈ ਚੱਜ ਦਾ ਕੰਮ ਕਰਨ ਦੀ ਕੋਸ਼ਿਸ਼ ਕੀਤੀ ਉਹਨੂੰ ਦੋ ਦੁਸ਼ਮਣਾਂ

ਖਿਲਾਫ ਦੋਨੋਂ ਹੱਥੀਂ ਲੜਨਾ ਪਿਆ। ਇਹ ਦੋ ਦੁਸ਼ਮਣ ਸਨ : ਅਸੂਚਨਾ (ਦਰੁਸਤ ਸੂਚਨਾ ਦੀ ਗੈਰ ਹਾਜ਼ਰੀ) ਤੇ ਦੂਰੀ। ਅਸੂਚਨਾ ਤੇ ਦੂਰੀ ਦੋਨੋਂ ਇਕ ਦੂਜੇ ਨਾਲ ਸੰਬੰਧਤ ਹਨ। ਸੂਚਨਾ ਦੇ ਸਰੋਤਾਂ ਤੋਂ ਦੂਰੀ ਅਸੂਚਨਾ ਨੂੰ ਜਨਮ ਦਿੰਦੀ ਹੈ। ਬਾਬੇ ਨਾਨਕ ਦੀਆਂ ਚਾਰ ਉਦਾਸੀਆਂ, ਕਾਮਰੇਡਾਂ ਦੇ ਟੁੱਟੇ ਫੁੱਟੇ ਸਾਈਕਲ, ਕਾਮਾਗਾਟਾ ਮਾਰੂ ਜਹਾਜ਼ ਦੀ ਘਟਨਾ ਆਦਿ ਦੂਰੀ ਨਾਲ ਲੜਨ ਦੀਆਂ ਕੁਝ ਉਦਾਹਰਣਾਂ ਹਨ। ਬਾਬੇ ਨਾਨਕ ਦਾ ਸਾਰੀ ਉਮਰ ਅਸੂਚਿਤ (ਜਾਂ ਕਸੂਚਿਤ) ਸਿਰਾਂ ਨਾਲ ਸਿਰ ਖਪਾਉਣਾ, ਅਸੂਚਿਤਾਂ ਦਾ ਬਾਬੇ ਤੋਂ ਪੰਜ ਸਦੀਆਂ ਬਾਅਦ ਵੀ ਅਸੂਚਿਤ ਹੀ ਰਹਿਣਾ, ਲੋਕ ਦੋਖੀਆਂ ਦਾ ਲੋਕਾਂ ਵਲੋਂ ਚੁਣੇ ਜਾਣਾ ਆਦਿ ਦ੍ਰਿਸ਼ਾਂ ਵਿਚ ਅਸੂਚਨਾ ਦਾ ਕਾਫੀ ਵੱਡਾ ਹੱਥ ਹੈ। ਗੁਲਾਮੀ ਵਿਰੁੱਧ ਲੜਾਈ ਦਾ ਸਭ ਤੋਂ ਮੁਸ਼ਕਿਲ ਕੰਮ ਹੈ ਗੁਲਾਮ ਨੂੰ ਸਮਝਾਉਣਾ ਕਿ ਉਹ ਗੁਲਾਮ ਹੈ। ਅੱਜ ਵਿਗਿਆਨ ਦੇ ਯੁੱਗ ਵਿੱਚ ਵੀ ਜੇ ਕੁਝ ਜਗੀਰੂ, ਅਰਧ ਜਗੀਰੂ, ਵਹਿਸ਼ੀ ਖ਼ਸਲਤ ਵਾਲੇ ਰਾਜ ਸਲਾਮਤ ਹਨ, ਤਾਂ ਉਨ੍ਹਾਂ ਦੀ ਸਲਾਮਤੀ ਵਿਚ ਅਸੂਚਨਾ ਦਾ ਵਿਸ਼ੇਸ਼ ਹੱਥ ਹੈ। ਇਨ੍ਹਾਂ ਪ੍ਰਬੰਧਾਂ ਵਿੱਚ ਸੂਚਨਾ ਆਮ ਤੌਰ 'ਤੇ ਉਪਰੋਂ ਥੱਲੇ ਨੂੰ ਵਗਦੀ ਹੈ। ਸਭ ਤੋਂ ਉਪਰ ਹਾਕਮ ਜਮਾਤ ਹੈ ਤੇ ਸਭ ਤੋਂ ਥੱਲੇ ਮਿਹਨਤਕਸ਼ ਲੋਕ। ਉਪਰਲੀਆਂ ਤੈਹਾਂ ਵਿਚ ਸੂਚਨਾ ਪੁਣ ਲਈ ਜਾਂਦੀ ਹੈ। ਲੋਕਾਂ ਕੋਲ ਬਹੁਤੀ ਵਾਰ ਅਸੂਚਨਾ (ਜਾਂ ਕਸੂਚਨਾ) ਹੀ ਪਹੁੰਚਦੀ ਹੈ।

ਪੈਦਾਵਾਰੀ ਸਾਧਨਾਂ ਦੇ ਸੰਦਰਭ ਵਿਚ ਸੂਚਨਾ ਯੁਗ ਨੂੰ ਇਸ ਤਰ੍ਹਾਂ ਵੇਖਿਆ ਜਾ ਸਕਦਾ ਹੈ ਜਿਸ ਤਰ੍ਹਾਂ ਜਗੀਰੂ ਯੁਗ ਪਸ਼ੂਆਂ ਦੁਆਰਾ ਖਿੱਚੇ ਜਾਂਦੇ ਸਾਧਨਾਂ ਉਪਰ ਖੜ੍ਹਾ ਸੀ, ਸਨਅਤੀ ਯੁਗ ਬਾਲਣ (ਤੇਲ ਜਾਂ ਬਿਜਲੀ) ਨਾਲ ਚੱਲਣ ਵਾਲੇ ਇੰਜਣ ਦੁਆਲੇ ਉਸਰਿਆ, ਇਸੇ ਤਰ੍ਹਾਂ ਸੂਚਨਾ ਯੁੱਗ ਦਾ ਦਿਲ ਸੰਚਾਰ ਤਕਨਾਲੋਜੀ ਦੁਆਰਾ ਆਪਸ ਵਿਚ ਜੁੜੇ ਕੰਪਿਊਟਰ ਜਾਲਾਂ ਵਿਚ ਧੜਕੇਗਾ। ਸੂਚਨਾ ਇਨਕਲਾਬ ਦਾ ਘੇਰਾ ਇਸ ਧਰਤੀ ਉਪਰ ਪਹਿਲਾਂ ਹੋਏ ਕਿਸੇ ਵੀ ਇਨਕਲਾਬ ਨਾਲੋਂ ਕਿਤੇ ਵੱਧ ਵਿਸ਼ਾਲ ਹੋਏਗਾ। ਤੇ ਇਹਦਾ ਅਸਰ ਵੀ ਉਤਨਾ ਹੀ ਲਾਮਿਸਾਲ। ਇਹਨੇ ਹੌਲੀ ਹੌਲੀ ਸਾਰੀ ਦੁਨੀਆਂ ਨੂੰ ਆਪਣੀ ਲਪੇਟ ਵਿਚ ਲੈ ਲੈਣਾ ਹੈ ਤੇ ਮਨੁੱਖੀ ਜਿੰਦਗੀ ਦੇ ਹਰ ਪਹਿਲੂ ਵਿੱਚ ਇਨਕਲਾਬੀ ਤਬਦੀਲੀਆਂ ਲਿਆਉਣੀਆਂ ਹਨ। ਵਿਦਿਆ ਪ੍ਰਬੰਧ, ਵਿਉਪਾਰ, ਖੇਤੀਬਾੜੀ, ਰਾਜ ਪ੍ਰਬੰਧ, ਗੱਲ ਕੀ ਕੋਈ ਵੀ ਐਸਾ ਖੇਤਰ ਨਹੀਂ ਜਿਸਨੂੰ ਇਸਨੇ ਨਹੀਂ ਬਦਲਣਾ। ਇਸਨੇ ਕਈ ਪੁਰਾਣੇ ਪ੍ਰਬੰਧਾਂ ਨੂੰ ਢਾਉਣਾ ਹੈ, ਤੇ ਨਵਿਆਂ ਨੂੰ ਉਸਾਰਨਾ ਹੈ। ਮੈਂ ਨਿੱਜੀ ਤੌਰ 'ਤੇ ਇਸ ਇਨਕਲਾਬ ਵਿਚ ਦੁਨੀਆਂ ਦੇ ਭਵਿੱਖ ਲਈ ਆਸਵੰਤ ਸੁਪਨ- ਦ੍ਰਿਸ਼ (ਵਿਜ਼ਨ) ਲੈ ਕੇ ਸ਼ਾਮਲ ਹੋਇਆ ਹਾਂ। ਮੇਰੀ ਰਾਏ ਮੁਤਾਬਕ ਇਸ ਇਨਕਲਾਬ ਦੇ ਹੇਠ ਲਿਖੇ ਲਾਜ਼ਮੀ ਨਤੀਜੇ ਨਿਕਲਣੇ ਹਨ :

1. ਇਹਨੇ ਸੂਚਨਾ ਦੀਆਂ ਤੈਹਾਂ ਉਪਰ ਸੁਹਾਗਾ ਫੇਰ ਦੇਣਾ ਹੈ। ਵਪਾਰਕ ਜਗਤ ਨੂੰ ਇਸ ਸੁਹਾਗਾ ਫੇਰੀ ਨਾਲ ਲਾਭ ਹੋਣਾ ਹੈ, ਇਸ ਲਈ ਉਹ ਡੰਕੇ ਦੇ ਜ਼ੋਰ ਇਹਦੇ ਹੱਕ ਵਿਚ ਹੋ ਤੁਰਿਆ ਹੈ। ਅਸੂਚਨਾ (ਜਾਂ ਗਲਤ ਸੂਚਨਾ ਦੀਆਂ ਤੈਹਾਂ) ਉਪਰ ਖੜ੍ਹੇ ਵਹਿਸ਼ੀ ਰਾਜ ਪ੍ਰਬੰਧਾਂ ਦੀਆਂ ਇਸ ਇਨਕਲਾਬ ਦੌਰਾਨ ਨੀਹਾਂ ਹਿਲਣੀਆਂ ਹਨ। ਇਸ ਲਈ ਉਹਨਾਂ ਨੇ ਇਹਦਾ ਵਿਰੋਧ ਕਰਨ ਤੱਕ ਜਾਣਾ ਹੈ, ਪਰ ਉਨ੍ਹਾਂ ਦੀ ਵਾਹ ਨਹੀਂ ਚੱਲਣੀ। ਕੱਢ ਪਾ ਕੇ ਉਹਨਾਂ ਪ੍ਰਬੰਧਾਂ ਕੋਲ ਚੁਣਨ ਲਈ ਦੋ ਹੀ ਰਾਹ ਹੋਣਗੇ : ਨਵੀਂ ਤਕਨਾਲੋਜੀ ਨੂੰ ਅਪਣਾ ਕੇ ਮਰੋ ਜਾਂ ਇਹਨੂੰ ਨਿਕਾਰ ਕੇ ਮਰੋ।
2. ਸੂਚਨਾ ਦੀਆਂ ਤੈਹਾਂ ਉਪਰ ਸੁਹਾਗਾ ਫਿਰਨ ਨਾਲ ਆਰਥਿਕ ਜਮਾਤਾਂ ਦੀਆਂ ਤੈਹਾਂ ਉਪਰ ਵੀ ਸੁਹਾਗਾ ਫਿਰਨਾ ਹੈ। ਉਦਾਹਰਣ ਵਜੋਂ ਆਓ ਹੇਠ ਲਿਖੇ ਦ੍ਰਿਸ਼ ਨੂੰ ਵਿਚਾਰੀਏ । ਇਕ ਅਫਸਰ ਫੂੰ ਫਾਂ ਕਰਦਾ ਆਪਣੇ ਦਫ਼ਤਰ ਵਿਚ ਦਾਖਲ ਹੁੰਦਾ ਹੈ। ਕੁਰਸੀ ਤੇ ਬਹਿੰਦਾ ਹੋਇਆ ਮੇਜ਼ ਤੇ ਪਈ ਘੰਟੀ ਦੱਬ ਦਿੰਦਾ ਹੈ। ਘੰਟੀ ਦੀ ਆਵਾਜ਼ ਨਾਲ ਨਿੱਜੀ ਸਹਾਇਕ ਅਫ਼ਸਰ ਦੀ ਸੇਵਾ ਵਿਚ ਹਾਜ਼ਰੀ ਆਣ ਭਰਦਾ ਹੈ। ਅਫ਼ਸਰ ਮੱਥੇ ਤਿਊੜੀ ਚਾੜ੍ਹ ਦੇ ਉਹਨੂੰ ਹੁਕਮ ਸੁਣਾਉਂਦਾ ਹੈ : ਫਲਾਣੀ ਨੂੰ ਕਹੋ ਕਿ ਫਲਾਣੀ ਫਾਇਲ ਲੈ ਕੇ ਹਾਜ਼ਰ ਹੋਵੇ। ਹਿਦਾਇਤ ਲੈ ਕੇ ਨਿਜੀ ਸਹਾਇਕ ਕਮਰੇ ਵਿਚੋਂ ਚਲਿਆ ਜਾਂਦਾ ਹੈ। ਕੁਝ ਮਿੰਟਾਂ ਬਾਦ ਫਲਾਣੀ ਫਾਇਲ ਚੁੱਕੀ ਆਉਂਦੀ ਹੈ। ਅਫਸਰ ਮੱਥੇ ਦੀ ਤਿਊੜੀ ਬਰਾਬਰ ਕਾਇਮ ਰੱਖਦਾ ਹੋਇਆ ਉਹਨੂੰ ਇੱਕ ਚਿੱਠੀ ਆਦੇਸ਼ ਕਰਵਾਉਂਦਾ ਹੈ। ਫ਼ਲਾਣੀ ਚਿੱਠੀ ਦਾ ਖਰੜਾ ਲਿਖ ਕੇ ਆਪਣੇ ਨਾਲ ਲੈ ਜਾਂਦੀ ਹੈ। ਉਹਦੇ ਕੋਲੋਂ ਟਾਈਪ ਹੋ ਕੇ ਚਿੱਠੀ ਪਤਾ ਨਹੀਂ ਆਪਣੀ ਮੰਜ਼ਲ 'ਤੇ ਪਹੁੰਚਣ ਤੋਂ ਪਹਿਲਾਂ ਹੋਰ ਕਿੰਨੀਆਂ ਜਮਾਤੀ ਤੈਹਾਂ ਵਿਚੋਂ ਦੀ ਨਿਕਲੇਗੀ। ਇਸ ਉਦਾਹਰਣ ਦੇ ਇਸ ਛੋਟੇ ਜਿਹੇ ਹਿੱਸੇ ਵਿਚ ਹੀ ਅਸੀਂ ਤਿੰਨ ਤੈਹਾਂ ਵੇਖ ਲਈਆਂ ਹਨ। ਸੂਚਨਾ ਯੁੱਗ ਵਿੱਚ ਇਹ ਦ੍ਰਿਸ਼ ਹੇਠ ਲਿਖੇ ਦ੍ਰਿਸ਼ ਵਿਚ ਬਦਲ ਜਾਏਗਾ। ਇਕ ਬੰਦਾ ਦਫ਼ਤਰ ਵਿਚ ਦਾਖਲ ਹੁੰਦਾ ਹੈ। ਆਪਣੇ ਕੰਪਿਊਟਰ ਉਪਰ ਹਾਜ਼ਰੀ ਭਰਦਾ ਹੈ। ਕੰਪਿਊਟਰ ਦੀ ਇਕ ਟਿਕ ਨਾਲ ਫਾਈਲ ਖੋਲ੍ਹਦਾ ਹੈ। ਕੰਪਿਊਟਰ ਉਪਰ ਹੀ ਚਿੱਠੀ ਲਿਖਦਾ ਹੈ, ਤੇ ਉਸੇ ਸਮੇਂ ਇਲੈਕਟਰਾਨਿਕ ਡਾਕ ਦੁਆਰਾ ਚਿੱਠੀ ਭੇਜ ਵੀ ਦਿੰਦਾ ਹੈ। ਕੁਝ ਮਿੰਟਾਂ ਵਿੱਚ ਹੀ ਚਿੱਠੀ ਦਾ ਜੁਆਬ ਵੀ ਕੰਪਿਊਟਰ ਦੀ ਸਕਰੀਨ ਉਪਰ ਵਿਛਿਆ ਪਿਆ ਹੈ। ਇਸ ਦ੍ਰਿਸ਼ ਵਿੱਚ ਕੰਮ ਪਹਿਲੇ ਦ੍ਰਿਸ਼ ਨਾਲੋਂ ਜਲਦੀ ਹੀ ਨਹੀਂ ਸਗੋਂ ਸਸਤਾ ਵੀ ਹੁੰਦਾ ਹੈ। ਇਸੇ ਲਈ ਵਪਾਰਕ ਤਬਕਾ ਇਸ ਇਨਕਲਾਬ ਦੀ ਪਿੱਠ ਉਪਰ ਹੈ। ਇੰਨਾ ਕੁ ਸੁਹਾਗਾ ਤਾਂ ਸੂਚਨਾ ਯੁਗ ਦੇ ਮੁਢਲੇ ਪੜਾਅ ਵਿੱਚ ਹੀ ਫਿਰ ਜਾਣਾ ਹੈ। ਤਕਨਾਲੋਜੀ ਦੀਆਂ ਅਗਲੀਆਂ ਕਤਾਰਾਂ ਵਿਚ ਖੜ੍ਹੇ ਦੇਸ਼ਾਂ ਵਿਚ ਤਾਂ ਇਹ ਸੁਹਾਗਾ ਫਿਰ ਹੀ ਚੁੱਕਿਆ ਹੈ। ਮੇਰੇ ਆਪਣੇ ਦਫ਼ਤਰ ਵਿੱਚ ਇਹੀ ਦ੍ਰਿਸ਼ ਹੈ।
3. ਇਸ ਇਨਕਲਾਬ ਨੇ ਦੂਰੀ ਨੂੰ ਬੇਮਿਸਾਲ ਕੁਟਾਪਾ ਚਾੜ੍ਹਨਾ ਹੈ। ਦੂਰੀ ਸੂਚਨਾ ਸੰਸਾਰ ਦੇ ਰਸਤੇ ਵਿਚ ਰੋੜਾ ਬਣਕੇ ਨਹੀਂ ਖੜ੍ਹ ਸਕੇਗੀ। ਇਸ ਇਨਕਲਾਬ ਨੇ ਦੇਸ਼ਾਂ, ਕੌਮਾਂ ਤੇ ਨਸਲਾਂ ਨੂੰ ਇਕ ਦੂਜੇ ਦੇ ਬਹੁਤ ਨੇੜੇ ਲੈ ਆਉਣਾ ਹੈ। ਸਾਰੀ ਦੁਨੀਆਂ ਨੂੰ ਇਕ ਪਿੰਡ ਵਿਚ ਬਦਲ ਕੇ ਰੱਖ ਦੇਣਾ ਹੈ। ਇਹਦਾ ਹਾਂ ਪੱਖ ਇਹ ਹੈ ਕਿ ਵੱਖ ਵੱਖ ਦੇਸ਼ਾਂ ਕੌਮਾਂ ਤੇ ਨਸਲਾਂ ਦੇ ਲੋਕਾਂ ਨੂੰ ਇੱਕ ਦੂਜੇ ਬਾਰੇ ਜਿਆਦਾ ਸੂਚਨਾ ਹੋਵੇਗੀ ਤੇ ਇਸ ਤਰ੍ਹਾਂ ਨਸਲਪ੍ਰਸਤੀ, ਕੌਮਪ੍ਰਸਤੀ ਤੇ ਇਲਾਕਾਪ੍ਰਸਤੀ ਵਰਗੀਆਂ ਬੀਮਾਰੀਆਂ ਨੂੰ ਠੱਲ੍ਹ ਪਾਉਣ ਵਿਚ ਮੱਦਦ ਮਿਲੇਗੀ। ਇਸਤੋਂ ਇਲਾਵਾ ਦੂਰੀ ਦੇ ਮਿਟਣ ਨਾਲ ਦੇਸ਼ਾਂ ਹੱਥੋਂ ਦੇਸ਼ਾਂ ਦੀ ਤੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਸੁੱਟ ਸ਼ਰੇਆਮ ਨੰਗੀ ਹੋਏਗੀ। ਦੂਰੀ ਵਿਚ ਛੁਪਾਏ ਹੋਏ ਭਾਂਡੇ ਚੁਰਾਹੇ ਵਿੱਚ ਭੱਜਣਗੇ।
4. ਇਸ ਇਨਕਲਾਬ ਨੇ ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ ਨੂੰ ਅਮਲੀ ਰੂਪ ਦੇਣਾ ਹੈ। ਹੁਣ ਤੱਕ ਵਿਚਾਰਾਂ ਦਾ ਪ੍ਰਗਟਾਅ ਕਰਨ ਦੀ ਤਕਨਾਲੋਜੀ ਇਕ ਤਰਫੀ ਰਹੀ ਹੈ। ਇਕ ਵਕਤਾ ਰੇਡੀਓ ਜਾਂ ਟੈਲੀਵੀਜ਼ਨ ਤੋਂ ਬੋਲ ਰਿਹਾ ਹੈ, ਸਾਰਾ ਮੁਲਖ ਸੁਣ ਰਿਹਾ ਹੈ। ਇਕ ਅਦਾਰਾ ਅਖਬਾਰ ਪ੍ਰਕਾਸ਼ਤ ਕਰ ਰਿਹਾ ਹੈ, ਬਾਕੀ ਮੁਲਖ ਚੁਪ ਚਾਪ ਉਸ ਅਖਬਾਰ ਨੂੰ ਪੜ੍ਹੀ ਜਾ ਰਿਹਾ ਹੈ। ਵਿਚਾਰਾਂ ਦਾ ਵਹਾਅ ਕੁਝ ਇਕ ਵਕਤਿਆਂ, ਲੇਖਕਾਂ ਤੇ ਅਦਾਰਿਆਂ ਵਲੋਂ ਲੋਕਾਂ ਵੱਲ ਨੂੰ ਹੈ ਤੇ ਲੋਕਾਂ ਵਲੋਂ ਇਨ੍ਹਾਂ ਅਦਾਰਿਆਂ ਵੱਲ ਨੂੰ ਨਾ ਹੋਣ ਦੇ ਬਰਾਬਰ। ਇਸ ਇਕ ਤਰਫੇ ਪ੍ਰਸਾਰਨ ਮਾਧਿਅਮ ਉਪਰ ਹਕੂਮਤ ਦੀ ਜਾਂ ਸਮਾਜ ਦੇ ਕਿਸੇ ਖਾਸ ਹਿੱਸੇ ਦਾ ਪੱਖ ਪੂਰਦੇ ਨਿੱਜੀ ਅਦਾਰੇ ਦੀ ਅਜ਼ਾਰੇਦਾਰੀ ਹੈ। ਸੂਚਨਾ ਇਨਕਲਾਬ ਨੇ ਇਕ ਪਾਸੇ ਪ੍ਰਸਾਰ ਮਾਧਿਅਮ ਨੂੰ ਬਹੁ-ਤਰਫਾ ਬਣਾ ਦੇਣਾ ਹੈ ਤੇ ਦੂਜੇ ਪਾਸੇ ਇਹਦੇ ਉਪਰ ਬਣੀਆਂ ਮੌਜੂਦਾ ਅਜ਼ਾਰੇਦਾਰੀਆਂ ਦੀ ਵੀ ਭੰਨਤੋੜ ਕਰਨੀ ਹੈ। ਇਸ ਸੰਬੰਧ ਵਿਚ ਕੁਝ ਉਦਾਹਰਣਾ ਪੇਸ਼ ਹਨ। ਬਹੁ ਤਰਫੇ ਮਾਧਿਅਮ ਦੀਆਂ ਮੁੱਢਲੀਆਂ ਝਲਕੀਆਂ ਇੰਟਰਨੈੱਟ ਉਪਰ ਅੱਗੇ ਹੀ ਨਿਊਜ਼ ਗਰੁੱਪਾਂ ਦੇ ਰੂਪ ਵਿੱਚ ਦੇਖੀਆਂ ਜਾ ਸਕਦੀਆਂ ਹਨ। ਇਨ੍ਹਾਂ ਗਰੁੱਪਾਂ ਵਿੱਚ ਇੰਟਰਨੈੱਟ ਨਾਲ ਜੁੜੇ ਕੰਪਿਊਟਰ ਵਾਲਾ ਕੋਈ ਵੀ ਵਿਅਕਤੀ ਸ਼ਾਮਲ ਹੋ ਸਕਦਾ ਹੈ ਤੇ ਕਿਸੇ ਵੀ ਗਰੁੱਪ ਦਾ ਕੋਈ ਵੀ ਮੈਂਬਰ ਆਪਣੇ ਵਿਚਾਰ ਪ੍ਰਗਟ ਕਰ ਸਕਦਾ ਹੈ ਜੋ ਮਿੰਟਾਂ ਸੈਕਿੰਡਾਂ ਵਿੱਚ ਗਰੁੱਪ ਦੇ ਬਾਕੀ ਸਾਰੇ ਮੈਂਬਰਾਂ ਕੋਲ ਪਹੁੰਚ ਜਾਂਦੇ ਹਨ। ਐਸੇ ਕੰਪਿਊਟਰ ਵਾਲਾ ਵਿਅਕਤੀ ਇੰਟਰਨੈੱਟ ਉਪਰ ਜਾਲ ਸਫਾ (ਵੈਬ ਪੇਜ਼) ਦੇ ਰੂਪ ਵਿਚ ਆਪਣੀ ਜਗ੍ਹਾ ਕਾਇਮ ਕਰ ਸਕਦਾ ਹੈ ਤੇ ਇਸ ਜਗ੍ਹਾ ਉਪਰ ਆਵਦੇ ਵਿਚਾਰ ਪ੍ਰਕਾਸ਼ਤ ਕਰ ਸਕਦਾ ਹੈ। ਇਹ ਜਗ੍ਹਾ ਇੰਟਰਨੈੱਟ ਨਾਲ ਜੋੜੇ ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਬੈਠੇ ਕੰਪਿਊਟਰ ਤੋਂ ਪੜ੍ਹੀ ਜਾ ਸਕਦੀ ਹੈ। ਇਸ ਦ੍ਰਿਸ਼ ਵਿਚੋਂ ਪ੍ਰਕਾਸ਼ਕ ਗਾਇਬ ਹੈ। ਸੂਚਨਾ ਯੁਗ ਦੇ ਇਲੈਕਟਰਾਨਿਕ ਮੀਡੀਏ ਵਿਚ ਅੱਖਰ, ਆਵਾਜ਼ ਤੇ ਵੀਡੀਓ ਇੱਕੋ ਜਗ੍ਹਾ ਹੋਣਗੇ ਤੇ ਇਹ ਮੀਡੀਆ ਵੱਖੋ ਵੱਖਰੇ ਕਿਤਾਬੀ, ਆਡੀਓ ਤੇ ਵੀਡੀਓ ਮੀਡੀਏ ਨਾਲੋਂ ਕਿਤੇ ਵੱਧ ਤੇਜ਼, ਵਧੀਆ, ਸਸਤਾ ਤੇ ਅਸਰਦਾਇਕ ਹੋਏਗਾ। ਇਸ ਮੀਡੀਏ ਦੀ ਕਿਤਾਬੀ ਮੀਡੀਏ ਉਪਰ ਜਿੱਤ ਨੇ ਹੁਣ ਲੇਖਕ ਤੇ ਪਾਠਕ ਵਿਚਕਾਰ ਬੈਠੇ ਪ੍ਰਕਾਸ਼ਕ ਨੂੰ ਛਾਈਂ ਮਾਈਂ ਕਰ ਦੇਣਾ ਹੈ। ਇਸ ਤਰ੍ਹਾਂ ਇਸ ਤਕਨਾਲੋਜੀ ਨੇ ਪ੍ਰਕਾਸ਼ਕੀ ਅਜ਼ਾਰਾਦਾਰੀ ਨੂੰ ਤੋੜ ਦੇਣਾ ਹੈ। ਸੂਚਨਾ ਯੁੱਗ ਦਾ ਕੰਪਿਊਟਰ ਅੱਖਰ ਤੱਕ ਹੀ ਸੀਮਿਤ ਨਹੀਂ ਰਹੇਗਾ, ਸਗੋਂ ਇਸ ਵਿਚ ਫੋਨ ਤੇ ਟੈਲੀਵੀਜ਼ਨ ਵੀ ਹੋਵੇਗਾ। ਇਸ ਤਰ੍ਹਾਂ ਸੂਚਨਾ ਇਨਕਲਾਬ ਨੇ ਟੈਲੀਵੀਜ਼ਨ ਦੇ ਇਕ ਤਰਫੇ ਮਾਧਿਅਮ ਨੂੰ ਵੀ ਬਹੁ ਤਰਫੇ ਮਾਧਿਅਮ ਵਿਚ ਬਦਲ ਦੇਣਾ ਹੈ ਤੇ ਇਸ ਉਪਰੋਂ ਵੀ ਅਜ਼ਾਰੇਦਾਰੀਆਂ ਟੁੱਟਣੀਆਂ ਹਨ।
5. ਇਸ ਇਨਕਲਾਬ ਦਾ ਚਰਿੱਤਰ ਹੀ ਐਸਾ ਹੈ ਕਿ ਇਸਨੇ ਸਮਾਜਿਕ ਤੇ ਸ਼ਖਸ਼ੀ ਆਜ਼ਾਦੀ ਨੂੰ ਉਤਸ਼ਾਹਿਤ ਕਰਨਾ ਹੈ ਤੇ ਇਸ ਕਰਕੇ ਇਸ ਨਾਲ ਜਗੀਰਦਾਰੀ ਤੇ ਰਜਵਾੜਾਸ਼ਾਹੀ ਦੀ ਰਹਿੰਦ ਖੂੰਹਦ ਵਰਗੇ ਰਾਜ ਪ੍ਰਬੰਧਾਂ ਦਾ ਸਿੱਧਾ ਵਿਰੋਧ ਖੜ੍ਹਾ ਹੋਣਾ ਹੈ।

ਇਨ੍ਹਾਂ ਸਭ ਹਾਂ ਪੱਖਾਂ ਦੇ ਬਾਵਜੂਦ ਸੂਚਨਾ ਇਨਕਲਾਬ ਆਰਥਿਕ ਤੌਰ ਤੇ ਪਛੜੇ ਦੇਸ਼ਾਂ ਲਈ ਇਕ ਚਿਤਾਵਨੀ ਵੀ ਲੈ ਕੇ ਆ ਰਿਹਾ ਹੈ। ਜੇ ਇਨ੍ਹਾਂ ਦੇਸ਼ਾਂ ਨੇ ਇਸ ਇਨਕਲਾਬ ਨੂੰ ਸਮੇ ਸਿਰ ਨਾ ਅਪਣਾਇਆ ਤਾਂ ਸੁਆਲ ਪੈਦਾ ਹੁੰਦਾ ਹੈ ਕਿ ਸੂਚਨਾ ਇਨਕਲਾਬ ਦੀ ਸੂਚਨਾ ਕਿਸ ਦੀ ਹੋਏਗੀ ? ਇਸ ਹਾਲਤ ਵਿਚ ਆਰਥਿਕ ਤੌਰ ਤੇ ਵਿਕਸਿਤ ਦੇਸ਼ ਨਵੀਂ ਤਕਨਾਲੋਜੀ ਨੂੰ ਪਛੜੇ ਹੋਏ ਦੇਸ਼ਾਂ ਉਪਰ ਆਪਣਾ ਆਰਥਿਕ ਰਾਜਨੀਤਿਕ ਤੇ ਸੱਭਿਆਚਾਰਕ ਗਲਬਾ ਹੋਰ ਮਜਬੂਤ ਕਰਨ ਲਈ ਵਰਤਣਗੇ। ਪਰ ਇਸ ਨਾਂਹ ਪੱਖ ਵਿਚ ਵੀ ਇਕ ਹਾਂ ਪੱਖ ਛੁਪਿਆ ਹੋਇਆ ਹੈ ਕਿ ਉਹ ਇਹ ਕਿ ਪਛੜੇ ਹੋਏ ਦੇਸ਼ਾਂ ਦੇ ਲੋਕਾਂ ਕੋਲ ਦੋ ਹੀ ਰਾਹ ਹੋਣਗੇ : ਆਪਣੇ ਪਿਛਾਂਹ ਖਿੱਚੂ ਪ੍ਰਬੰਧ ਨੂੰ ਮਿਟਾ ਦਿਉ ਜਾਂ ਖੁਦ ਮਿਟ ਜਾਉ।


## ਲੇਖਕ ਬਾਰੇ ਜਾਣਕਾਰੀ

ਕਿੱਤਾ : ਕੰਪਿਊਟਰ ਵਿਗਿਆਨੀ ਅਤੇ ਭੌਤਿਕ ਵਿਗਿਆਨੀ।

ਵਿੱਦਿਆ : ਪੀ. ਐਚ. ਡੀ. ਭੌਤਿਕ ਵਿਗਿਆਨ, ਕਰਲਟੈਨ ਯੂਨੀਵਰਸਿਟੀ, ਓਟਾਵਾ, ਕੈਨੇਡਾ। ਮਾਸਟਰ ਆਫ ਇੰਜੀਨੀਅਰਿੰਗ , ਕੰਪਿਊਟਰ ਸਾਇੰਸ, ਕੌਰਨੈਲ ਯੂਨੀਵਰਸਿਟੀ, ਇਥੇਕਾ, ਨਿਊਯਾਰਕ, ਸੰਯੁਕਤ ਰਾਜ ਅਮਰੀਕਾ।

*ਵਿਗਿਆਨ ਵਿੱਚ ਕੰਮ :*

ਅੱਜ ਕੱਲ੍ਹ ਸੂਚਨਾ ਦੀਆਂ ਜਰਨੈਲੀ ਸੜਕਾਂ (Information Super-highways) ਵਿਛਾਉਣ ਦੇ ਕਾਰਜ ਵਿੱਚ ਆਪਣਾ ਹਿੱਸਾ ਪਾਉਣ ਵਿੱਚ ਸਰਗਰਮ ਹੈ। ਕੰਪਿਊਟਰ ਜਾਲ (ਨੈਟਵਰਕਸ) ਦੇ ਖੇਤਰ ਵਿੱਚ ਆਗੂ ਕੰਪਨੀ ਨੋਵੈਲ ਵਿੱਚ ਕੰਮ ਕਰਦੇ ਹੋਏ ਐਸੀ ਤਕਨੀਕ ਤੇ ਸੌਫ਼ਟਵੇਅਰ ਸਿਸਟਮ ਦੀ ਉਸਾਰੀ ਵਿੱਚ ਹਿੱਸਾ ਪਾਇਆ ਜਿਹਦੇ ਨਾਲ ਇੱਕ ਕੰਪਿਊਟਰ ਤੇ ਬੈਠਾ ਆਦਮੀ ਕੰਪਿਊਟਰ ਜਾਲ ਦੇ ਸਾਰੇ ਕੰਪਿਊਟਰਾਂ ਦਾ ਬੰਦੋਬਸਤ ਕਰ ਸਕਦਾ ਹੈ। ਹੁਣ ਇੰਟਰਨੈਟ ਦੇ ਖੇਤਰ ਵਿੱਚ ਆਗੂ ਰੋਲ ਅਦਾ ਕਰ ਰਹੀ ਕੰਪਨੀ ਨੈਟਸਕੇਪ ਵਿੱਚ ਸੌਫ਼ਟਵੇਅਰ ਸਿਸਟਮਾਂ ਤੇ ਤਕਨਾਲੋਜੀ ਨੂੰ ਵਿਕਸਤ ਕਰਨ ਵਿੱਚ ਹਿੱਸਾ ਲੈ ਰਿਹਾ ਹੈ। ਕੰਪਿਊਟਰ ਵਿਗਿਆਨ ਦੇ ਖੇਤਰ ਵਿੱਚ ਦਾਖਲ ਹੋਣ ਤੋਂ ਪਹਿਲਾਂ ਭੌਤਿਕ ਵਿਗਿਆਨ ਦੀ ਖੋਜ ਵਿੱਚ ਸਰਗਰਮ ਰਿਹਾ ਹੈ। ਅਮਰੀਕਾ ਤੇ ਯੋਰਪ ਦੇ ਮਿਆਰੀ ਖੋਜ ਰਸਾਲਿਆਂ ਵਿੱਚ ਛਪੇ 150 ਖੋਜ ਪੱਤਰਾਂ ਦਾ ਲੇਖਕ ਰਹਿ ਚੁੱਕਾ ਹੈ।

ਪੰਜਾਬੀ ਸਾਹਿਤ ਵਿੱਚ ਕੰਮ : ਕਵਿਤਾ - ਕਿੱਸਿਆਂ ਦੇ ਕੈਦੀ, ਗੋਦ ਲਏ ਗੀਤ, ਤੇ ਟੱਕਰ। ਨਾਵਲ : ਢੱਠਾ ਖੂਹ।

# ਪਿੰਡ ਦੀ ਸੱਥ 'ਚੋਂ

*ਐੱਸ. ਬਰਜਿੰਦਰ*

ਨਿਰੰਜਣ : ਅੱਜ ਤਾਂ ਮੇਰੇ ਪੁੱਤ ਦਾ ਰੱਬ ਵੀ ਜਿਵੇਂ ਅੜੀ ਕਰਕੇ ਬੈਠ ਗਿਆ ਲਗਦੈ। ਦੇਖ ਕਿਵੇਂ ਵੱਟ ਲਾ ਛੱਡਿਆ! ਮਜ਼ਾਲ ਐ ਭੋਰਾ ਹਵਾ ਛੱਡਦੇ! ਉਤੋਂ ਆਹਾ ਬਿਜਲੀ ਆਲਿਆਂ ਨੇ ਲਹੂ ਪੀਣਾ ਕਰ ਛੱਡਿਆ, ਪਿੰਡਾਂ ਆਲਿਆਂ ਨੂੰ ਤਾਂ ਇਹ ਬੰਦੇ ਨੀ ਸਮਝਦੇ। ਸ਼ਹਿਰਾਂ 'ਚ ਦਿਨ ਰਾਤ ਲੈਟ ਫੁੱਲ ਰਹਿੰਦੀ ਐ ਤੇ ਪਿੰਡਾਂ 'ਚ ਪਹਿਲੀ ਗੱਲ ਤਾਂ ਲੈਟ ਹਫਤਾ ਹਫਤਾ ਛੱਡਦੇ ਨੀ, ਜੇ ਛੱਡਣ ਤਾਂ ਬਲਬਾਂ ਚ ਮਸਾਂ ਤਾਰਾਂ ਜਿਹੀਆਂ ਜਗਦੀਆਂ ਦਿਸਦੀਆਂ। ਮੈਂ ਆਹਨਾ ਬੇੜਾ ਗਰਕ ਹੋਇਆ ਪਿਐ ਮੁਲਕ ਦਾ।

ਜੀਤਾ : ਕੀ ਗੱਲ ਤਾਇਆ ਜੀ! ਛੇਤੀ ਆਗੇ ਆਨੇ ਆਲੀ ਥਾਂ 'ਤੇ। ਓ ਤਾਇਆ ਜੀ ਲੋਕ ਤਾਂ ਪਹਿਲਾਂ ਈ ਪਿੱਟੀ ਜਾਂਦੇ ਸੀ, ਬਈ ਹਾੜਾ! ਹੇ ਸਰਕਾਰੇ ਸਾਨੂੰ ਲੈਟ ਫੁੱਲ ਦਿਓ ਬਿੱਲ ਤਾਂ ਤੁਸੀਂ ਲੈ ਈ ਲੈਣਾ ਹੁੰਦਾ, ਪਰ ਸਰਕਾਰ ਨੂੰ ਕੀ ਐ ? ਕਰਕੇ ਨਕਲੀ ਗਰੀਬਾਂ ਦੀ ਬਿਜਲੀ ਮਾਫ, ਸਰਕਾਰ ਹਰ ਸਾਲ ਤਿੰਨ ਸੌ ਕਰੋੜ ਦੇ ਕਰਜੇ ਥੱਲੇ ਆ ਰਹੀ ਐ। ਉਹ ਬਾਦਲ ਆਵਦੀ ਜੇਬ 'ਚੋਂ ਤਾਂ ਨੀ ਦੇਣ ਲੱਗਾ, ਆਪਣੇ ਤੋਂ ਕੱਢਣੇ ਐ। ਕੰਨ ਸਿੱਧਾ ਫੜਨ ਦੀ ਥਾਂ ਕੰਨ ਉੱਤੋਂ ਦੀ ਫੜਨੈ ਤੇ ਸ਼ਾਬਾਸ਼ ਵੱਖਰੀ।

ਕੁਲਦੀਪ: ਓ ਬਈ ਮੇਰੀ ਗੱਲ ਸੁਣੋਂ, ਜਦੋਂ ਦੋ ਮੱਲ ਘੁਲਦੇ ਹੋਣ ਇੱਕ ਨੇ ਤਾਂ ਢਹਿਣਾ ਹੋਇਆ, ਇਹ ਤਾਂ ਸਿਆਸਤ ਐ, ਕਦੇ ਦਾਦੇ ਦੀਆਂ ਕਦੇ ਪੋਤੇ ਦੀਆਂ। ਨਾਲੇ ਇਹਦੇ 'ਚ ਕਸੂਰ ਕੱਲਾ 'ਕਾਲੀਆਂ ਦਾ ਨੀ, ਮੇਰੇ ਹਿਸਾਬ ਨਾਲ ਤਾਂ ਸਾਰਾ ਆਵਾ ਈ ਊਤਿਆ ਪਿਐ। ਕੋਈ ਕਿਸੇ ਦੀ ਨੌਂਹ ਧੀ ਨਾਲੋਂ ਘੱਟ ਨੀ। ਹਰੇਕ ਵਾਰੀ ਵੋਟਾਂ 'ਚ ਦੋ ਲੁਟੇਰੇ ਆਹਮਣੇ-ਸਾਹਮਣੇ ਖੜਦੇ ਆ, ਮਜਬੂਰ ਜਨਤਾ ਨੂੰ ਸ਼ਰੀਫ ਲੁਟੇਰਾ ਚੁਣਨਾ ਪੈਂਦਾ।

ਰੇਸ਼ਮ : "ਆਹ ਹੁਣ ਵੋਟਾਂ ਦਾ ਅਲਾਨ ਹੋ ਗਿਐ, ਵੇਖੀਂ ਕਿਵੇਂ ਪੈਰੀਂ ਪੱਗਾਂ ਧਰਨਗੇ ਤੇ ਜਦੋਂ ਜਨਤਾ ਨੇ ਇਕ ਵਾਰੀ ਇਹਨਾਂ ਨੂੰ ਸਿਰ ਤੇ ਬਿਠਾ ਲਿਆ, ਫਿਰ ਜਨਤਾ ਦੇ ਸਿਰ 'ਚ ਈ ਮੂਤਣਗੇ। ਲੋਕ ਚੰਗੇ ਹੋਣ, ਵੋਟਾਂ ਮੰਗਣ ਆਏ ਲੀਡਰਾਂ ਨੂੰ ਛਿੱਤਰੀਂ ਲੈਣ।

ਕੁਲਦੀਪ: ਬਾਈ ਸਿਆਂ ਲਾਟੂ ਆਲੀ ਕਾਰ ਦਾ ਸਵਾਦ ਜੀਹਨੂੰ ਇਕ ਵਾਰੀ ਪੈ ਗਿਆ, ਉਨੇ ਕਿਵੇਂ ਨਾ ਕਿਵੇਂ ਹੇਰਾ-ਫੇਰੀ ਕਰ-ਕਰਾ ਕੇ ਜਿੱਤਣਾ ਈ ਹੁੰਦਾ। ਬੱਸ ਫੇਰ ਕੱਢ ਦਿੰਦੇ ਆ ਅਗਲੀਆਂ-ਪਿਛਲੀਆਂ ਕਸਰਾਂ। ਮੁਲਾਜ਼ਮ ਤਨਖਾਹਾਂ ਲਈ ਲੇਲੜ੍ਹੀਆਂ ਕੱਢਦੇ ਫਿਰਦੇ ਆ। ਹੋਰ ਤਾਂ ਹੋਰ ਆਂਹਦੇ ਆ ਖੇਤੀਬਾੜੀ ਯੂਨੀਵਰਸਿਟੀ ਪੈਸੇ ਖੁਣੋਂ ਬੰਦ ਹੋਣ ਕਿਨਾਰੇ ਪਹੁੰਚੀ ਪਈ ਐ ਤੇ ਸਾਡੇ ਲੀਡਰ ਪੰਜਾਬ ਨੂੰ ਕੈਲੇਫੋਰਨੀਆਂ ਬਨਾਉਣ ਦੇ ਸੁਫਨੇ ਦਿਖਾਈ ਜਾਂਦੇ ਆ।

ਨਿਰੰਜਣ: ਓ ਮੁੰਡਿਓ! ਤੁਸੀਂ ਤਾਂ ਹੋਰ ਸਿਆਸਤ ਲੈ ਕੇ ਬਹਿਗੇ। ਬਿਜਲੀ ਆਲੇ ਕਿਸੇ ਅਫ਼ਸਰ ਨੂੰ ਮਿਲਣ ਦੀ ਗੱਲ ਕਰੋ ਜਾਂ ਕਿਸੇ ਜਥੇਦਾਰ ਨੂੰ ਫੜੋ ਲੈਟ ਖੁਣੋਂ ਝੋਨਾ ਤਾਂ ਸੁਕਦਾ ਜਾਂਦੈ। ਹੈਂ ਗੱਲਾਂ ਕਰਿਆਂ ਤਾਂ ਨੀ ਸਰਨਾ।

ਜੀਤਾ : ਨਾ ਜਥੇਦਾਰ ਨੂੰ ਕਿਹੜੇ ਮੂੰਹ ਨਾਲ ਮਿਲੋਗੇ। ਨਾ ਈ ਜਥੇਦਾਰਾਂ ਦੀ ਕੋਈ ਬਿਜਲੀ ਆਲੇ ਸੁਣਦੇ ਆ, ਸੁਨਣ ਵੀ ਕਿਉਂ ਆਪਾਂ ਕਿਹੜਾ ਡਾਲਰ ਦਿੰਨੇ ਆਂ ਬਿਜਲੀ ਦੇ। ਜੇ ਬਾਹਲਾ ਕਹਾਂਗੇ ਤਾਂ ਅਗਲੇ ਗੋਂਗਲੂਆਂ ਤੋਂ ਮਿੱਟੀ ਝਾੜ ਛੱਡਣਗੇ ਤੁਸੀਂ ਸ਼ੁਕਰ ਕਰੋ ਜਿਹੜੀ ਮਾੜੀ ਮੋਟੀ ਮੁਖਤੀ ਦੀ ਮਿਲ ਜਾਂਦੀ ਐ। ਜੇ ਸਰਕਾਰ ਇਹ ਵੀ ਬੰਦ ਕਰਦੇ ਤਾਂ ਆਪਾਂ ਕੀ ਸਰਕਾਰ ਦਾ ਬਾਂਦਰ ਧੁੱਪੇ ਬੰਨ ਦਿਆਂਗੇ

ਨਿਰੰਜਣ: ਓਏ ਘੁੱਗੂਓ ਆਪਾਂ ਨੂੰ ਕਿਸੇ ਲੀਡਰ ਕੋਲ ਆਪਣੀ ਫਰਿਆਦ ਕਰਨੀ ਚਾਹੀਦੀ ਐ। ਗਾਹਾਂ ਵੋਟਾਂ ਆ ਰਹੀਆਂ ਉਨ੍ਹਾਂ ਨੂੰ ਪਤਾ ਤਾਂ ਲੱਗੇ ਬਈ ਲੋਕ ਕਿੰਨੇ ਦੁਖੀ ਐ ? ਆ ਹੋਰ ਨਹੀਂ ਤਾਂ ਕਿਸੇ ਨੂੰ ਕਹਿ ਕਹਾ ਕੇ ਸ਼ਹਿਰਾਂ 'ਚ ਚਾਰ ਘੰਟੇ ਦਾ ਕੱਟ ਲਵਾ ਦਿਆ ਕਰੀਏ ਏਨੇ ਨਾਲ ਆਪਾਂ ਨੂੰ ਸੌਖ ਹੋਜੂ, ਝੋਨਾ ਪਲਜੂ। ਨਾਲੇ ਸ਼ਹਿਰੀਏ ਚਾਰ ਘੰਟੇ ਗਰਮੀ ਕੱਟ ਲੈਣਗੇ ਤਾਂ ਕਿਹੜੀ ਪਰਲੋ ਆਉਣ ਲੱਗੀ ਐ ?

ਰੇਸ਼ਮ : ਓ ਤਾਇਆ ਪਰਲੋ ਤਾਂ ਏਹਨਾਂ ਸ਼ਹਿਰੀਆਂ ਨੇ ਈ ਲਿਆਉਣੀ ਐ। ਹਰ ਇਕ ਪਾਰਟੀ ਸ਼ਹਿਰੀਆਂ ਤੋਂ ਮੋਟਾ ਫੰਡ ਲੈਂਦੀ ਐ। ਉਹਨਾਂ ਦੀ ਬਿਜਲੀ ਬੰਦ ਕਰਕੇ ਸਰਕਾਰ ਆਵਦੇ ਪੈਰਾਂ ਤੇ ਆਪ ਕੁਹਾੜੀ ਕਿਵੇਂ ਮਾਰੂ ? ਤੇ ਪਿੰਡਾਂ ਆਲਿਆਂ ਦਾ ਕੀ ਐ, ਸਰਕਾਰ ਨੇ ਪੰਥ ਨੂੰ ਖਤਰੇ ਦਾ ਨਾਹਰਾ ਦੇ ਕੇ



ਪਿੰਡਾਂ ਆਲ੍ਹਿਆਂ ਨੂੰ ਵਿਰਾ ਲੈਣਾ। ਮੁੜ ਕੇ ਫਿਰ ਉਹੀ ਤੂੰ ਕੌਣ ਤੇ ਮੈਂ ਕੌਣ?

ਨਿਰੰਜਣ: ਕਿਵੇਂ ਵਿਰਾ ਲੈਣਗੇ ਪੰਥ ਦਾ ਨਾਂ ਲੈ ਕੇ ? ਆਉਣ ਦੇ ਤਾਂ ਸਹੀ ਐਂਤਕੀ ਪਹਿਲਾਂ ਠੋਕ ਵਜਾ ਕੇ ਗੱਲ ਕਰਾਂਗੇ, ਫੇਰ ਈ ਕੋਈ ਪੱਲਾ ਫੜ੍ਹਾਵਾਂਗੇ।

ਰੇਸ਼ਮ : ਓ ਆ ਬਈ ਫੌਜੀਆ, ਤਿੱਖੜ ਦੁਪਹਿਰੇ ਕਿਧਰੋਂ ਮੁੜਕੋ-ਮੁੜਕੀ ਹੋਇਆ ਤੁਰਿਆ ਆਉਨਾਂ ? ਸੁੱਖ ਐ ?

ਫੌਜੀ : ਸ਼ਹਿਰ ਗਿਆ ਸੀ ਯਾਰ । ਸ਼ਹਿਰ ਦੇ ਕੁਝ ਸਿਆਣੇ ਬੰਦਿਆਂ ਨੇ ਕਾਰਗਿਲ 'ਚ ਲੜ ਰਹੇ ਫੌਜੀਆਂ ਖਾਤਰ ਖੂਨਦਾਨ ਦਾ ਕੈਂਪ ਲਾਇਆ ਸੀ। ਉਥੋਂ ਈ ਮੁੜਿਆਂ।

ਕੁਲਦੀਪ: ਅਖੇ *'ਵਸਣਾ ਫੌਜੀ ਦੇ ਜਿਹੜਾ ਸਣੇ ਬੂਟ ਲੱਤ ਮਾਰੇਂ* ਫੌਜੀਆਂ ਦੀ ਵੀ ਬੜੀ ਅਜੀਬ ਘਾਣੀ ਐ। ਦੇਖਣ ਨੂੰ ਸਾਡੇ ਵਰਗੇ ਬੰਦੇ ਲਗਦੇ ਆ ਪਰ ਜਦੋਂ ਮੋਰਚੇ ਤੇ ਹੋਣ ਉਦੋਂ ਸਭ ਕੁਝ ਉਨ੍ਹਾਂ ਲਈ ਦੇਸ਼ ਹੀ ਹੁੰਦਾ।

ਨਿਰੰਜਣ: ਬਈ ਧੰਨ ਜਿਗਰਾ ਓਨ੍ਹਾ ਮਾਵਾਂ ਦਾ! ਕਿਵੇਂ ਵਰ੍ਹਦੀਆਂ ਗੋਲੀਆਂ'ਚ ਆਵਦੇ ਪੁੱਤਾਂ ਨੂੰ ਤੋਰ ਦਿੰਦੀਆਂ। ਆਪਣੇ ਐਥੇ ਖੇਤ ਗੇੜਾ ਮਾਰਨ ਤੋਂ ਵੀ ਟਲਦੇ ਰਹਿੰਦੇ ਆ। ਸੱਚੇ ਦੇਸ਼ ਭਗਤ ਈ ਦੁਸ਼ਮਣ ਦੀ ਹਿੱਕ 'ਚ ਜਾ ਵਜਦੇ ਆ, ਕਿਉਂ ਫੌਜੀਆ ਠੀਕ ਐ ਨਾ ?

ਫੌਜੀ: "ਜੰਗ ਵੇਲੇ ਦੇਸ਼ ਭਗਤੀ ਦਾ ਜਜ਼ਬਾ ਐਨਾ ਹੁੰਦਾ ਬਈ ਘੱਤ੍ਰਰ ਦੀ ਜੰਗ ਵੇਲੇ ਅਸੀਂ ਦੁਸ਼ਮਣਾਂ ਨੂੰ ਲਲਕਰੇ ਮਾਰ ਮਾਰ ਕੇ ਠੋਕਿਆ। ਉਦੋਂ ਲੋਕ ਸ਼ੌਕ ਨਾਲ ਫੌਜੀ ਭਰਤੀ ਹੁੰਦੇ ਸੀ, ਆਹਾ ਹੁਣ ਆਂਗੂੰ ਉਦੋਂ ਭੁੱਖਮਰੀ ਨਹੀਂ ਸੀ ਹੁੰਦੀ, ਹੁਣ ਤਾਂ ਮੁਲਕ ਦਾ ਦਵਾਲਾ ਨਿਕਲਿਆ ਪਿਆ।"

ਕੁਲਦੀਪ: "ਫੌਜੀਆ ਢਿੱਡ ਖਾਤਰ ਬਹੁਤ ਕੁਸ਼ ਕਰਨਾ ਪੈਂਦਾ, ਆਹਾ ਥੋੜ੍ਹੇ ਦਿਨ ਹੋਏ ਬਿਹਾਰ 'ਚ ਫੌਜੀ ਭਰਤੀ ਹੋਣ ਆਏ ਮੁੰਡਿਆਂ ਨੂੰ ਜਦੋਂ ਭਰਤੀ ਤੋਂ ਜਵਾਬ ਮਿਲ ਗਿਆ ਤਾਂ ਗੁੱਸੇ 'ਚ ਆਏ ਮੁੰਡਿਆਂ ਨੇ ਬਜਾਰਾਂ ਨੂੰ ਅੱਗ ਲਾਤੀ ਤੇ ਅੱਗੋਂ ਪੁਲਸ ਨੇ ਫੈਰਂਗ ਕਰਕੇ ਵੀਹ ਮੁੰਡੇ ਮਾਰਤੇ, ਜਨਤਾ ਦੱਸੋ ਵਿਚਾਰੀ ਕਿਧਰ ਨੂੰ ਜਾਵੇ ?

ਫੌਜੀ : ਲੋਕ ਵੀ ਕੀ ਕਰਨ, ਆਪਣੇ ਮੁਲਕ 'ਚ ਸਤੌਲ ਈ ਬਾਹਲੀ ਵਧੀ ਪਈ ਐ। ਅਨਪੜ੍ਹਾਂ ਦੇ ਤਾਂ ਜਿਆਦਾ ਨਿਆਣੇ ਹੋਣੇ ਈ ਆ ਪੜ੍ਹੇ ਲਿਖੇ ਵੀ ਕਿਹੜਾ ਸਮਝ ਤੋਂ ਕੰਮ ਲੈਂਦੇ ਆ। ਸਰਕਾਰ ਨੂੰ ਏਹਦੇ ਲਈ ਸਖਤ ਕਾਨੂੰਨ ਬਨਾਉਣਾ ਚਾਹੀਦਾ, ਜੀਹਦੇ ਦੋ ਤੋਂ ਵੱਧ ਨਿਆਣੇ ਹੋਣ ਉਹਨੂੰ ਨੌਕਰੀ ਨਾ ਮਿਲੇ, ਬਿਜਲੀ ਬੰਦ, ਨਾਂ ਈ ਬੈਂਕ ਤੋਂ ਕੋਈ ਕਰਜਾ ਮਿਲੇ, ਫੇਰ ਵੇਖੀਂ ਕਿਵੇਂ ਦਿਨਾਂ 'ਚ ਸਿੱਧੇ ਹੁੰਦੇ ਆ।

ਰੇਸ਼ਮ : ਗੱਲ ਤੇਰੀ ਠੀਕ ਆ ਫੌਜੀਆ, ਇਹ ਵਾਧੂ ਸਤੌਲ ਈ ਗਾਹਾਂ ਅੱਤਵਾਦੀ ਬਣਦੀ ਐ, ਲੁੱਟਾਂ-ਖੋਹਾਂ ਕਰਦੀ ਐ। ਬਚੇ ਖੁਚੇ ਫੌਜ 'ਚ ਭਰਤੀ ਹੋ ਜਾਂਦੇ ਆ ਸੋਚਦੇ ਹੋਣਗੇ ਭੁੱਖੇ ਮਰਨ ਨਾਲੋਂ ਤਾਂ ਦੇਸ਼ ਦੇ ਦੁਸ਼ਮਣ ਹੱਥੋਂ ਈ ਮਰਨਾ ਚੰਗਾ, ਮਗਰਲੇ ਤਾਂ ਨਾ ਰੁਲਣਗੇ ਮਗਰੋਂ।

ਜੀਤਾ : ਨਾ ਤੇਰਾ ਕਹਿਣ ਦਾ ਮਤਲਬ ਮਿਲਟਰੀ 'ਚ ਸਾਰੀ ਭੁੱਖ ਈ ਭਰਤੀ ਹੁੰਦੀ ਐ ? ਇਹ ਗੱਲ ਤਾਂ ਜਵਾਂ ਈ ਗਲਤ ਐ ? ਦੇਸ਼ ਭਗਤੀ ਦਾ ਜਜਬਾ ਵੀ ਤਾਂ ਕੋਈ ਚੀਜ਼ ਐ। ਆਪਾਂ ਜਿਹੜੇ ਐਥੇ ਬੈਠੇ ਯੱਕੜ ਮਾਰੀ ਜਾਨੇ ਆਂ ਇਹ ਸਾਰਾ ਉਨ੍ਹਾਂ ਦੇ ਸਿਰ ਤੇ ਈ ਆ।

ਨਿਰੰਜਣ: ਹੁਣ ਤਾਂ ਖੈਰ ਠੰਡ-ਠੰਡੋਲਾ ਹੋ ਗਿਆ, ਅੱਗੇ ਟੀ.ਵੀ.ਆਲੇ ਦਿਖਾਉਂਦੇ ਹੁੰਦੇ ਸੀ। ਪਰ ਸਮਝ ਨੀਂ ਆਉਂਦੀ ਆਪਣੇ ਆਲੇ ਐਨੇ ਅਵੇਸਲੇ ਕਿਵੇਂ ਹੋਗੇ ? ਉਨ੍ਹਾਂ ਦੀ ਕੀ ਮਜ਼ਾਲ ਸੀ ਆਪਣੇ 'ਲਾਕੇ 'ਚ ਪੈਰ ਵੀ ਧਰ ਜਾਂਦੇ। ਏਹਦੇ 'ਚ ਵੀ ਕੋਈ ਨਾ ਕੋਈ ਘੁੰਡੀ ਤਾਂ ਜਰੂਰ ਹੋਊ, ਕਿਉਂ ਫੌਜੀਆ ?"

ਫੌਜੀ : ਗੱਲ ਇਹ ਐ ਬਾਈ ਸਿਆਂ ਨੁਕਸ ਤਾਂ ਮਿਲਟਰੀ ਆਲਿਆਂ 'ਚ ਵੀ ਹੈਗਾ। ਜੇ ਇਹ ਮੋਰਚੇ ਛੱਡ ਕੇ ਆਏ, ਤਾਂ ਹੀ ਉਨ੍ਹਾਂ ਦੀ ਕਬਜਾ ਕਰਨ ਦੀ ਹਿੰਮਤ ਪਈ, ਬਾਕੀ ਜਿੰਨੇ ਮੂੰਹ ਓਨੀਆਂ ਗੱਲਾਂ, ਲੋਕ ਤਾਂ ਬਥੇਰਾ ਕੁਸ਼ ਕਹੀ ਜਾਂਦੇ ਆ ਪਰ ਆਪਣੀ ਮਿਲਟਰੀ ਦਾ ਵੀ ਨੁਕਸਾਨ ਤਾਂ ਬਹੁਤ ਹੋਇਆ। ਜਖਮੀਆਂ ਦੇ ਹਸਪਤਾਲ ਭਰ ਗਏ।

ਕੁਲਦੀਪ: ਪਾਕਿਸਤਾਨ ਨੇ ਆਵਦੇ ਮੂੰਹ ਕਾਲਖ ਲਵਾਉਂਣੀ ਸੀ ਲਵਾ ਲੀ। ਪਹਿਲਾਂ ਕ੍ਰਿਕਟ 'ਚ ਬੂਥਾ ਲਵਾ ਕੇ ਮੁੜੇ ਸੀ, ਹੁਣ ਕਾਰਗਿਲ 'ਚ ਗੋਡਣੀਆਂ ਲਵਾਲੀਆਂ। ਨਵਾਜ਼ ਸ਼ਰੀਫ ਨੂੰ ਤਾਂ ਪਾਕਿਸਤਾਨ ਦੇ ਲੋਕ ਵੀ ਠਿੱਠ ਕਰੀ ਜਾਂਦੇ ਆ। ਉਹ ਤਾਂ ਨਾ ਘਰ ਦਾ ਰਿਹਾ ਨਾ ਘਾਟ ਦਾ।

ਰੇਸ਼ਮ : ਜਦੋਂ ਕਾਰਗਿਲ ਆਲਾ ਰੌਲਾ ਪੂਰੇ ਜੋਰਾਂ ਤੇ ਸੀ, ਕਈ ਵੱਡੇ ਲੀਡਰਾਂ ਨੇ ਬਿਆਨ ਦਾਗੇ ਅਖੇ ਅਸੀਂ ਦੇਸ਼ ਖਾਤਰ ਪੂਰੇ ਪਰਿਵਾਰ ਸਮੇਤ ਜਾਨ ਵਾਰਨ ਲਈ ਤਿਆਰ ਹਾਂ ਪਰ ਡਰਦਾ ਕਾਰਗਿਲ ਕੰਨੀ

ਕੋਈ ਮੂੰਹ ਨੀ ਕਰਦਾ ਸੀ।

ਜੀਤਾ : ਊਂ ਇੱਕ ਗੱਲੋਂ ਸਰਕਾਰ ਨੇ ਵਧੀਆ ਕੰਮ ਕੀਤੈ, ਸ਼ਹੀਦਾਂ ਦਾ ਪੂਰੇ ਸਨਮਾਨਾਂ ਨਾਲ ਸੰਸਕਾਰ ਕੀਤਾ, ਉਨ੍ਹਾਂ ਦੀਆਂ ਜਨਾਨੀਆਂ ਨੂੰ ਦੋ ਦੋ ਲੱਖ ਰੁਪਏ ਦੇ ਚੈੱਕ ਦਿੱਤੇ, ਉਹਨਾਂ ਦੇ ਨਾਵਾਂ ਤੇ ਸੜਕਾਂ ਤੇ ਸਕੂਲਾਂ ਦੇ ਨਾਂ ਰੱਖੇ ਜਾ ਰਹੇ ਆ। ਹੋਰ ਸਰਕਾਰ ਕਰ ਵੀ ਕੀ ਸਕਦੀ ਐ ?

ਕੁਲਦੀਪ: ਫੌਜੀਆ ਗੁੱਸਾ ਨਾ ਕਰੀਂ ਅਖੇ ਕਾਣੀਏ ਘੋੜੇ ਚੜ੍ਹੇਂ ਤਾਂ ਜਾਣੀਏ, ਹੁਣ ਸਰਕਾਰ ਗੱਲ ਤੇ ਅਮਲ ਕਰੂ ਫਿਰ ਈ ਪਤਾ ਲੱਗੂ, ਸਰਕਾਰ ਦਾ ਤਾਂ ਪਹਿਲਾਂ ਘੋਗਾ ਚਿੱਤ ਹੋਇਆ ਪਿਆ ਲੱਗਦੈ। ਇਹ ਸਭ ਲਾਰੇ ਆ।

ਫੌਜੀ : ਆਪਣੇ ਮੁਲਕ 'ਚ ਤਾਂ ਗਧੇ-ਘੋੜੇ ਦਾ ਇਕ ਈ ਮੁੱਲ ਪੈਂਦਾ। ਮੁਲਕ ਲਈ ਕੰਮ ਕਰਨ ਵਾਲਿਆਂ ਜਾਂ ਸ਼ਹੀਦ ਹੋਣ ਵਾਲਿਆਂ ਦੀ ਕਿਸੇ ਨੂੰ ਕੋਈ ਕਦਰ ਨਹੀਂ। ਫੌਜੀਆਂ ਨੂੰ ਲੋਕਾਂ ਨੇ ਸ਼ਾਬਾਸ਼ ਤਾਂ ਕੀ ਦੇਣੀ ਸਗੋਂ ਚੁਟਕਲੇ ਬਣਾ ਕੇ ਮਖੌਲ ਉਡਾਉਂਦੇ ਆ, ਅਖੇ ਫੌਜ 'ਚ ਜਾਂਦੇ ਫੌਜੀ ਦੀ ਅਕਲ ਖੋਹ ਲੈਂਦੇ ਆ ਤੇ ਆਉਂਦੇ ਦੀ ਰਫਲ। ਐਹੋ ਜਿਹੀ ਤਾਂ ਲੋਕ ਇੱਜ਼ਤ ਕਰਦੇ ਆ। ਨਵੀਂ ਪੀੜੀ ਨੂੰ ਤਾਂ ਅਬਦੁਲ ਹਮੀਦ ਦਾ ਨਾਂ ਈ ਨੀ ਪਤਾ ਹੋਣਾ ਤੇ ਨਾਂ ਹੀ ਏਹਨੂੰ ਭਗਤ ਸਿੰਘ, ਸਰਾਭੇ ਹੋਣਾਂ ਬਾਰੇ ਕੁਸ਼ ਪਤਾ ਹੋਣਾ, ਪਰ ਕ੍ਰਿਕਟ ਆਲਿਆਂ ਦੀਆਂ ਤਾਂ ਰਿਸ਼ਤੇਦਾਰੀਆਂ ਵੀ ਏਹਨਾਂ ਨੂੰ ਪਤਾ ਹੋਣਗੀਆਂ, ਆਹਾ ਤਾਂ ਹਾਲ ਐ ਆਪਣੇ ਮੁਲਕ ਦਾ।

ਨਿਰੰਜਣ: ਪੁੱਛ ਨਾ ਫੌਜੀਆ, ਤੇਰੇ ਆਉਣ ਤੋਂ ਪਹਿਲਾਂ ਆਹੀ ਰੋਣਾ ਰੋ ਕੇ ਹਟੇ ਆਂ ਬਈ ਲੋਕਾਂ ਦਾ ਕੀ ਬਣੂੰ ? ਮੁਲਕ ਕਿੱਧਰ ਨੂੰ ਜਾ ਰਿਹੈ ?

ਜੀਤਾ : ਤਾਇਆ ਗਾਹਾਂ ਵੋਟਾਂ ਫਿਰ ਆ ਰਹੀਆਂ, ਵੇਖੀਂ ਹੁਣ ਨਾ ਧੋਖਾ ਖਾਜੀਂ।

ਨਿਰੰਜਣ: ਐਤਕੀਂ ਫਿਰ ਧੋਖਾ ਕਰਨ ਆਲਿਆਂ ਦੇ ਮੌਰਾਂ 'ਚ ਫੌਹੜੇ ਵੀ ਪੈਂਦੇ ਵੇਖੀਂ ਕਿਉਂ ਫੌਜੀਆ ?

ਫੌਜੀ : ਓ ਇਹ ਤਾਂ ਕਾਰਗਿਲ ਆਲੇ ਘੁਸਪੈਠੀਆਂ ਨਾਲੋਂ ਵੀ ਖਤਰਨਾਕ ਐ, ਪਰ ਆਪਾਂ ਜਨਤਾ ਇੱਕ ਤਰ੍ਹਾਂ ਦੀ ਫੌਜ ਆਂ, ਐਤਕੀਂ ਫਿਰ ਏਹਨਾਂ ਨਾਲ ਟੱਕਰ ਲੈ ਕੇ ਦੇਖਲਾਂਗੇ ਪਰ ਆਪਣਾ ਭਾਈਚਾਰਾ 'ਕੱਠਾ ਰਵ੍ਹੇ ਤਾਂ ਫੇਰ ਈ ਗੱਲ ਬਣੂੰ। ਚੰਗਾ ਬਈ ਜਵਾਨੋ ਚਲਦੇ ਆਂ, ਕੈਮ ਰਿਹੋ ਐਤਕੀਂ ਫਿਰ।

(ਸਾਰੇ ਚਲੇ ਜਾਂਦੇ ਹਨ)




ਜਸਵੀਰ ਸੋਨੀ

ਛੱਲਾ ਤਰਕਾਂ ਦਾ ਹਾਣੀ, ਵੇ ਛੱਲਾ . . . . .
ਦਸਦਾ ਪਖੰਡੀਆਂ ਦੀ ਕਹਾਣੀ
ਤੂੰ ਗੱਲਾਂ ਸੱਚ ਕਰ ਜਾਣੀ
ਵਿਹਲੜ ਲੋਟੂਆਂ ਦੀ ਢਾਣੀ
ਗੱਲ ਸੁਣ ਛੱਲਿਆ ਤੂੰ ਮੇਰੀ
ਕਰਦੇ ਲੁੱਟ ਨੇ ਇਹ ਤੇਰੀ ।

ਛੱਲਾ ਸੱਚ ਮੂਹੋਂ ਬੋਲੇ, ਵੇਂ ਛੱਲਾ . . . . .
ਪਾਖੰਡੀ ਸਾਧਾਂ ਦੇ ਇਹ ਟੋਲੇ,
ਪਾਈ ਫਿਰਦੇ ਭਗਵੇਂ ਚੋਲੇ
ਬੈਠੇ ਮੜ੍ਹੀਆਂ ਦੇ ਓਹਲੇ,
ਵੇ ਕੁਝ ਨੀਂ ਇਹਨਾਂ ਦੇ ਕੋਲੇ
ਗੱਲ ਸੁਣ ਛੱਲਿਆ ਸਾਡੀ
ਦੁਨੀਆਂ ਲੁੱਟੀ ਇਹਨਾਂ ਨੇ ਡਾਢੀ ।

ਛੱਲਾ ਵਿੱਚ ਜੰਗਲ ਬੇਲੇ, ਵੇ ਛੱਲਾ . . . .
ਪਖੰਡੀ ਰਹਿੰਦੇ ਨੇ ਵਿਹਲੇ
ਪੀਰਾਂ ਫਕੀਰਾਂ ਦੇ ਇਹ ਚੇਲੇ
ਡਰਾਵਣ ਕੱਢ ਕੱਢ ਕੇ ਡੇਲੇ
ਪਵਾਉਂਦੇ ਘਰਾਂ 'ਚ ਝਮੇਲੇ
ਗੱਲ ਸੁਣ ਛੱਲਿਆ ਉਠ ਕੇ
ਪਾਖੰਡੀ ਲੈ ਗਏ ਤੈਨੂੰ ਲੁੱਟ ਕੇ ।

ਛੱਲਾ ਨਿੱਤ ਪਾਵੇ ਦੁਹਾਈ, ਵੇ ਛੱਲਾ . . . .
ਦੁਨੀਆਂ ਵਹਿਮਾਂ ਭਰਮਾ ਚ ਪਾਈ
ਸਾਡੀ ਹੱਕ ਦੀ ਕਮਾਈ
ਜਾਂਦੇ ਨੇ ਵਿਹਲੜ ਹੀ ਖਾਈ
ਝੂਠੀ ਇਹਨਾਂ ਦੀ ਖੁਦਾਈ
ਗੱਲ ਸੁਣ ਛੱਲਿਆ ਮਾਹੀਆ
ਕਿਉਂ ਤੂੰ ਲੁੱਟ ਕਰਵਾਈ ਆ।

ਛੱਲਾ ਲਿਖਿਆ ਪੜ੍ਹਿਆ, ਵੇ ਛੱਲਾ . . . .
ਧਕੇ ਜੋਤਸ਼ੀਆਂ ਦੇ ਚੜ੍ਹਿਆ
ਨਾਲ ਗਵਾਂਢੀਆਂ ਦੇ ਲੜਿਆ
ਤੂੰ ਟੂਣਾ ਸਾਡੇ ਤੇ ਕਰਿਆ
ਗੱਲ ਤੂੰ ਛਲਿਆ ਨਾ ਸੋਚੀ
ਲੁੱਟਣ ਬੰਨ ਕੇ ਇਹ ਧੋਤੀ ।

ਛੱਲਾ 'ਸੋਨੀ' ਦੇ ਵਿਹੜੇ, ਵੇ ਛੱਲਾ . . . .
ਛਡਦੇ ਮਜ਼ਬਾਂ ਦੇ ਝੇੜੇ
ਨਾ ਪੈ ਪੁੱਠੇ ਗੇੜੇ
ਬੈਠ ਤਰਕਸ਼ੀਲਾਂ ਦੇ ਨੇੜੇ
ਗੱਲ ਸੁਣ ਛੱਲਿਆ ਵੀਰਾ
ਕੁਝ ਨਹੀਂ ਹੁੰਦੀਆਂ ਤਕਦੀਰਾਂ ।



# ਯੋਗ ਦਰਸ਼ਨ ਬਾਰੇ ਗਲਤ ਪਹੁੰਚ ਤੇ ਪੈਂਤਰਾਬਾਜ਼ੀ

ਡਾ. ਦਲਬੀਰ ਸਿੰਘ ਦਿੱਲੀ

ਡਾ. ਰਾਜਿੰਦਰ ਪਾਲ ਸਿੰਘ ਨੇ ਤਰਕਸ਼ੀਲ ਅੰਕ ਜੂਨ 1999 'ਚ ਛਪੇ ਲੇਖ "ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ" ਵਿੱਚ ਯੋਗ ਦਰਸ਼ਨ ਦੀ ਉਤਪਤੀ ਇਤਿਹਾਸ ਤੇ ਕੱਢੇ ਗਏ ਸਿੱਟਿਆਂ ਬਾਰੇ ਗਲਤ ਪਹੁੰਚ ਤੇ ਪੈਂਤਰਾਬਾਜੀ ਅਖਤਿਆਰ ਕੀਤੀ ਹੈ। ਰਾਜਿੰਦਰ ਪਾਲ ਸਿੰਘ ਭਾਵੇਂ ਆਪਣੇ ਲੇਖ 'ਚ ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ ਕਰਨ ਦਾ ਦਾਅਵਾ ਕਰਦੇ ਹਨ ਪ੍ਰੰਤੂ ਲੇਖ ਦੀ ਡੂੰਘਾਈ ਨਾਲ ਛਾਣ-ਬੀਣ ਕਰਨ ਤੋਂ ਬਾਦ ਉਨ੍ਹਾਂ ਵਲੋਂ ਅਪਣਾਈ ਗੈਰ ਵਿਗਿਆਨਕ ਪਹੁੰਚ ਤੇ ਗਲਤ ਪੈਂਤਰਾਬਾਜੀ ਦਾ ਸਪਸ਼ਟ ਪਤਾ ਲੱਗਦਾ ਹੈ। ਇਸ ਸੰਦਰਭ 'ਚ ਲੇਖ ਦੇ ਅਹਿਮ ਨੁਕਤਿਆਂ ਨੂੰ ਲੈ ਕੇ ਵਿਗਿਆਨਕ ਤਰਕਸ਼ੀਲ ਨਜ਼ਰੀਏ ਰਾਹੀਂ ਪਰਖ ਪੜਚੋਲ ਕਰਨੀ ਜਰੂਰੀ ਹੈ ।

**ਕੀ ਪਤੰਜਲੀ ਯੋਗ ਸੂਤਰ ਦਾ ਲੇਖਕ (ਰਚਾਇਤਾ) ਹੈ?**

ਇਸ ਬਾਰੇ ਰਾਜਿੰਦਰ ਪਾਲ ਸਿੰਘ ਨੇ ਠੋਕ ਵਜਾ ਕੇ ਯੋਗ ਸੂਤਰ ਦਾ ਲਿਖਾਰੀ ਦਸਦੇ ਹੋਏ ਦਾਸ ਗੁਪਤਾ ਦਾ ਹਵਾਲਾ ਪੇਸ਼ ਕੀਤਾ ਹੈ, "ਦਾਸ ਗੁਪਤਾ ਅਨੁਸਾਰ ਪਾਣਿਨੀ ਦੀ ਵਿਆਕਰਨ ਅਸ਼ਟ ਅਧਿਆਏ ਉਪਰ ਮਹਾਂਭਾਸ਼ ਲਿਖਣ ਵਾਲਾ ਪਤੰਜਲੀ ਤੇ ਯੋਗ ਸੂਤਰ ਲਿਖਣ ਵਾਲਾ ਪਤੰਜਲੀ ਇਕੋ ਹੀ ਵਿਅਕਤੀ ਹੈ" (ਤਰਕਸ਼ੀਲ ਪੰਨਾ 4, ਪਹਿਰਾ 1)

ਜਦੋਂ ਕਿ ਦਾਸ ਗੁਪਤਾ ਨੇ ਪਤੰਜਲੀ ਨੂੰ ਠੋਕ ਵਜਾ ਕੇ ਯੋਗ ਸੂਤਰਾਂ ਦਾ ਸੰਪਾਦਕ ਸਿੱਧ ਕੀਤਾ ਹੈ। ਦਾਸ ਗੁਪਤਾ ਅਨੁਸਾਰ "ਪਤੰਜਲੀ ਖੁਦ ਯੋਗ ਪ੍ਰਣਾਲੀ ਦੇ ਰਚਾਇਤਾ ਨਹੀਂ ਸਨ ਬਲਕਿ ਉਸਦੇ ਸੰਪਾਦਕ ਸਨ, ਸੂਤਰਾਂ ਦਾ ਵਿਸ਼ਲੇਸ਼ਣਾਤਮਕ ਅਧਿਐਨ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਪਤੰਜਲੀ ਦਾ ਯੋਗ ਸੂਤਰ ਉਸ ਦੀ ਮੌਲਿਕ ਰਚਨਾ ਨਹੀਂ ਸਗੋਂ ਇਕ ਅਜੇਹੀ ਸਫਲ ਤਰਤੀਬ-ਬੱਧ ਸੰਕਿਲਤ, ਜਿਸ ਅੰਦਰ ਉਚਿਤ ਯੋਗਦਾਨ ਪਾ ਕੇ ਉਸਨੂੰ ਮੁਕੰਮਲ ਕੀਤਾ ਹੈ। (ਭਾਰਤੀਯ ਚਿੰਤਨ ਪ੍ਰੰਮਪਰਾ ਪੰਨਾ 118, ਪਹਿਰਾ 2) ਰਾਜਿੰਦਰਪਾਲ ਇੱਥੋਂ ਹੀ ਲਾਇਨ ਤੇ ਪਹਿਰੇ ਉਠਾਉਂਦਾ ਹੋਇਆ ਦਾਸ ਗੁਪਤਾ ਦੇ ਉਪਰੋਕਤ ਹਵਾਲੇ ਨਾਲ ਲਾਪਰਵਾਹੀ ਵਰਤਦਾ ਹੈ। ਇਥੋਂ ਸਾਬਤ ਹੁੰਦਾ ਹੈ ਕਿ ਲੇਖਕ ਨੇ ਪਤੰਜਲੀ ਦੇ ਯੋਗ ਸੂਤਰ ਬਾਰੇ ਹੋਰਨਾਂ ਵਿਦਵਾਨਾਂ ਦੇ ਫਲਸਫੇ ਦਾ ਅਧਿਐਨ ਕਰਨ ਦੀ ਥਾਂ ਬਗੈਰ ਸੋਚੇ ਸਮਝੇ ਉਨ੍ਹਾਂ ਦੇ ਹਵਾਲੇ ਠੱਪ ਲਏ ਹਨ। ਪਤੰਜਲੀ ਤੇ ਯੋਗ ਸੂਤਰ ਬਾਰੇ ਦਾਸ ਗੁਪਤਾ ਦੀ ਅੰਗਰੇਜੀ ਦੀ ਕਿਤਾਬ "ਭਾਰਤੀ ਫਲਸਫ਼ੇ ਦਾ ਇਤਿਹਾਸ" ਵਿੱਚ ਯੋਗਾ ਤੇ ਪਤੰਜਲੀ ਪੰਨਾ : 226-236, ਏ. ਬੀ. ਕੀਥ ਦਾ "ਸੰਸਕ੍ਰਿਤ ਸਾਹਿਤ ਦਾ ਇਤਿਹਾਸ" ਦਾ ਚੈਪਟਰ 'ਪਾਣਿਨੀ ਤੇ ਉਸ ਦੇ ਅਨੁਆਈ' ਹੁਣ ਵੀ ਪੜ੍ਹ ਲੈਣੇ ਚਾਹੀਦੇ ਹਨ।

ਇਸ ਤਰ੍ਹਾਂ 'ਪਾਣਿਨੀ ਦੀ ਵਿਆਕਰਣ ਦੇ ਅਸ਼ਟ ਅਧਿਆਏ ਤੇ ਯੋਗ ਸੂਤਰ ਲਿਖਣ ਵਾਲਾ ਪਤੰਜਲੀ ਇਕੋ ਸੀ' ਸਿੱਧ ਕਰਨਾ ਲੇਖ ਅੰਦਰ ਖਾਹਮਖਾਹ ਵਿਵਾਦਗ੍ਰਸਤ ਮੁੱਦੇ ਨੂੰ ਘਸੀਟਿਆ ਹੈ, ਜਦੋਂ ਕਿ ਅਜੇਹੇ ਹੀ ਅਨੇਕਾਂ ਹੋਰ ਵਿਦਵਾਨ ਦੋ ਤਾਂ ਤਿੰਨ ਪਤੰਜਲੀ ਸਾਬਤ ਕਰਨ ਤੇ ਅੜੇ ਬੈਠੇ ਹਨ।

**ਯੋਗ ਦਾ ਅਰੰਭਕ ਕਾਲ ਤੇ ਈਸ਼ਵਰ ਸਬੰਧ :** ਲੇਖਕ ਨੇ ਯੋਗ ਦਰਸ਼ਨ ਦੀ ਚੀਰ ਫਾੜ ਕਰਨ ਸਮੇਂ ਅਜੇਹੀ ਧੂਅ ਘੜੀਸ ਕੀਤੀ ਹੈ ਜਿਸ ਦਾ ਕੁਝ ਵੀ ਪਿੜ ਪੱਲੇ ਨਹੀਂ ਪੈਂਦਾ। ਲੇਖਕ ਸਾਹਿਬ ਯੋਗ ਦਾ ਆਰੰਭਕ ਕਾਲ ਦੱਸਣ ਸਮੇਂ ਹੋਰਨਾਂ ਵਿਦਵਾਨਾਂ ਦੀ ਬਸ ਨਕਲ ਹੀ ਕਰਦੇ ਹਨ। ਉਹ ਸੋਚਦੇ ਨਹੀਂ ਯੋਗ ਦੇ ਅਰੰਭ ਹੋਣ ਦਾ ਠੋਸ ਕਾਰਨ ਕੀ ਸੀ ? ਯੋਗ ਨੂੰ ਬ੍ਰਾਹਮਣਵਾਦੀਆਂ ਨੇ ਦੇਵਵਾਦ, ਈਸ਼ਵਰਵਾਦ, ਆਤਮਾ ਅਤੇ ਮੋਖਸ਼ ਨਾਲ ਜੋੜ ਕੇ ਕਿਉਂ ਧੂਮ ਧੜੱਕੇ ਨਾਲ ਉੱਚਾ ਉਠਾਇਆ? ਯੋਗ ਭੌਤਿਕਵਾਦੀ ਹਮੇਸ਼ਾਂ ਤੋਂ ਕਿਵੇਂ ਸੀ ? ਯੋਗ ਦਰਸ਼ਨ ਦੇ ਉਪਰੋਕਤ ਪਹਿਲੂਆਂ ਨੂੰ ਛੱਡ ਕੇ ਖਿੱਚ ਧੂਅ ਕਰਨ ਨੂੰ ਵਿਗਿਆਨਕ ਚੀਰ ਫਾੜ ਕਹਿਣਾ ਜੱਚਦਾ ਨਹੀਂ ਹੈ। ਯੋਗ ਨਬੰਧੀ ਇਨ੍ਹਾਂ ਨੁਕਤਿਆਂ ਨੂੰ ਰਿੜਕਣਾ ਜਰੂਰੀ ਹੈ। ਪਹਿਲ ਨੁਕਤਾ ਯੋਗ ਆਰੰਭ ਕਦੋਂ ਹੋਇਆ ?. ਰਜਿੰਦਰ ਪਾਲ ਸਿੰਘ ਨੇ ਵਿਦਵਾਨਾਂ ਦੇ ਦੱਸਣ ਅਨੁਸਾਰ ਯੋਗ ਦਾ ਆਰੰਭ ਸਿੰਧ ਘਾਟੀ ਦੀ ਸੱਭਿਅਤਾ ਤੋਂ ਲੈ ਕੇ ਵੇਦਾਂ, ਪੁਰਾਣਾਂ, ਉਪਨਿਸ਼ਦਾਂ, ਜੈਨ ਤੇ ਬੁੱਧ ਧਰਮ ਤੱਕ ਮੰਨਿਆ ਹੈ। ਉਨ੍ਹਾਂ ਦੇ ਕਹਿਣ ਦਾ ਅਰਥ ਯੋਗ ਦੇ ਅੰਸ਼ ਕ੍ਰਿਆਵਾਂ ਸਿੰਧ ਘਾਟੀ ਦੀ ਸਭਿਅਤਾ ਵਿੱਚ ਵੀ ਪਈਆਂ ਹਨ।

ਲੇਕਿਨ ਠੋਸ ਰੂਪ ਵਿੱਚ ਯੋਗ ਦਾ ਆਰੰਭ ਗੁਲਾਮਦਾਰੀ ਦੇ ਯੁੱਗ ਅੰਦਰ 700 ਤੋਂ 500 ਪੂ:ਈ: ਵਿਚਕਾਰ ਹੋਇਆ, ਜਦੋਂ ਸਰੀਰਕ ਤੇ ਦਿਮਾਗੀ ਮੇਹਨਤ ਸ਼ਕਤੀ ਅਲੱਗ ਥਲਗ ਹੋ ਗਈਆਂ ਸਨ। ਯੋਗ ਦੇ ਅੰਸ਼ ਤੇ ਕ੍ਰਿਆਵਾਂ ਗੁਲਾਮਦਾਰੀ ਦੇ ਪੈਦਾ ਹੋਣ ਤੋਂ ਹੀ ਸ਼ੁਰੂ ਹੋਈਆਂ ਹੋਣਗੀਆਂ। ਉਸ ਯੁੱਗ ਅੰਦਰ ਦੋ ਜਮਾਤਾਂ ਪੈਦਾ ਹੋ ਚੁੱਕੀਆਂ ਸਨ, ਇੱਕ ਪਾਸੇ ਧਨਾਡ ਮਾਲਕਾਂ ਦੀ ਵਿਹਲੜ ਜਮਾਤ ਤੇ ਉਸ ਦੇ ਬੁੱਧੀਜੀਵੀ ਰਿਸ਼ੀ ਮੁਨੀ ਸਨ ਜੋ ਐਸ਼ ਆਰਾਮ ਦਾ ਜੀਵਨ ਬਤੀਤ ਕਰਦੇ ਸਨ। ਇਹ ਲੋਕ ਉਤਪਾਦਨ ਲਈ ਸਰੀਰਕ ਮੇਹਨਤ ਕਰਨ ਨੂੰ ਨੀਚ ਕੰਮ ਦੱਸਦੇ ਸਨ। ਉਨ੍ਹਾਂ ਲਈ ਪੈਦਾਵਾਰੀ ਮੇਹਨਤ ਕਰਨੀ, ਮਾੜਾ ਤੇ ਘਟੀਆ ਕੰਮ ਕਰਨਾ ਸੀ। ਇਸ ਲਈ

ਉਨ੍ਹਾਂ ਨੇ ਆਪਣੀ ਸਰੀਰਕ ਸਿਹਤ ਸੰਭਾਲ ਲਈ ਯੋਗ ਅਭਿਆਸ ਦੀ ਖੋਜ ਕੀਤੀ। ਦੂਜੇ ਪਾਸੇ ਮਿਹਨਤਕਸ਼ ਗੁਲਾਮ ਲੋਕਾਂ ਦੀ ਗੁਲਾਮਦਾਰੀ ਜਮਾਤ ਸੀ ਜੋ ਭੁੱਖੇ ਭਾਣੇ ਦਿਨ ਰਾਤ ਹੱਡ ਭੰਨਵੀਂ ਮੇਹਨਤ ਕਰਨ ਦੇ ਨਾਲੋ ਨਾਲ ਜਿਸਮਾਨੀ ਸਖਤ ਸਜਾਵਾਂ ਦਾ ਸ਼ਿਕਾਰ ਸੀ। ਸੋ ਸਖਤ ਮੇਹਨਤ ਮੁਸ਼ੱਕਤ ਕਰਨ ਵਾਲਿਆਂ ਨੂੰ ਯੋਗ ਅਭਿਆਸ ਤੇ ਕਸਰਤਾਂ ਦੀ ਕੋਈ ਲੋੜ ਨਹੀਂ। ਇੱਥੋਂ ਸਾਬਤ ਹੁੰਦਾ ਹੈ ਕਿ ਯੋਗ ਪ੍ਰਣਾਲੀ ਵਿਹਲੜਾਂ, ਐਸ਼ਪ੍ਰਸਤਾਂ ਤੇ ਬ੍ਰਾਹਮਣਾਂ, ਪੁਜਾਰੀਆਂ, ਸਾਧਾਂ ਸੰਤਾਂ ਦੀ ਦੇਣ ਹੈ।

ਦੂਜਾ ਨੁਕਤਾ ਯੋਗ ਦੇ ਅਰੰਭ ਹੋਣ ਤੋਂ ਪਹਿਲਾਂ ਹੀ ਗੁਲਾਮਦਾਰੀ ਜਮਾਤ ਦੇ ਵਿਚਾਰਧਾਰਕ ਤੇ ਰਾਜਸੀ ਚਿੰਤਕਾਂ ਦਾ ਵਿਸ਼ੇਸ਼ ਗਿਆਨ- ਦੇਵਤਿਆਂ, ਆਤਮਾ, ਪ੍ਰਮਾਤਮਾ, ਮੋਖਸ਼ (ਮੁਕਤੀ) ਨਰਕ ਤੇ ਸਵਰਗ ਦੀ ਪ੍ਰਾਪਤੀ ਤਕ ਸੀਮਤ ਸੀ। ਅਜੇਹੀ ਵਿਦਿਆ ਰਾਹੀਂ ਹੀ ਉਹ ਆਮ ਲੋਕਾਂ ਨੂੰ ਪ੍ਰਭਾਵਿਤ ਕਰਦੇ ਸਨ। ਇਸ ਤਰ੍ਹਾਂ ਯੋਗ ਨੂੰ ਈਸ਼ਵਰਵਾਦੀ ਵਿਦਿਆ ਨਾਲ ਆਰੰਭ ਤੋਂ ਹੀ ਜੋੜਿਆ ਗਿਆ। ਪਹਿਲਾਂ ਯੋਗ ਪ੍ ਣਾਲੀ ਨੂੰ ਦੇਵਤਾਵਾਦ ਜਾਦੂ ਟੂਣਿਆਂ ਤੇ ਬਾਦ 'ਚ ਪ੍ਰਮਾਤਮਾ ਆਤਮਾ ਨਾਲ ਜੋੜਿਆ ਗਿਆ।

ਪਰੰਤੂ ਰਾਜਿੰਦਰ ਪਾਲ ਜੀ ਯੋਗ ਨੂੰ ਅਰੰਭ ਹੋਣ ਤੋਂ ਹੀ ਬਗੈਰ ਈਸ਼ਵਰਵਾਦ ਤੋਂ ਦਸਦੇ ਹਨ। ਉਨ੍ਹਾਂ ਇਹ ਸੋਚਿਆ ਹੀ ਨਹੀਂ ਕਿ ਅਰੰਭ ਤੋਂ ਈਸ਼ਵਰਵਾਦੀ ਦੀ ਥਾਂ ਦੇਵਵਾਦ ਤੇ ਤਾਂਤ੍ਰਿਕਵਾਦ ਦਾ ਸੰਕਲਪ ਭਾਰੂ ਸੀ। ਯੋਗ ਉਸੇ ਫਿਲਾਸਫੀ ਨਾਲ ਜੁੜਿਆ ਸੀ।

ਇਸ ਤੋਂ ਉਲਟ ਰਾਜਿੰਦਰ ਪਾਲ ਸਿੰਘ ਬਗੈਰ ਗੰਭੀਰਤਾ ਨਾਲ ਸੋਚਣ ਵਿਚਾਰ ਤੋਂ ਨਿਰਾ ਤੀਰ ਤੁੱਕਿਆਂ ਤੋਂ ਕੰਮ ਲੈਂਦੇ ਹਨ। ਚੱਲ ਗਿਆ ਤਾਂ ਤੀਰ ਨਹੀਂ ਤੁੱਕਾ ਹੀ ਸਹੀ। ਅਜੇਹੀ ਗਲਤ ਪੈਂਤਰੇਬਾਜ਼ੀ ਖੇਲਦੇ ਕਹਿੰਦੇ ਹਨ "ਅਰੰਭਿਕ ਯੁਗ ਵਿੱਚ ਤਾਂ ਈਸ਼ਵਰ ਦੀ ਸੰਕਲਪਨਾ ਹੀ ਨਹੀਂ ਹੈ " *(ਤਰਕਸ਼ੀਲ ਪੰਨਾ 14, ਪਹਿਰਾ 12)* ਦੂਜੇ ਪਾਸੇ ਖੁਦ ਹੀ ਦਸਦੇ ਹਨ, 'ਸਿੰਧ ਘਾਟੀ ਤੋਂ ਲੈ ਕੇ ਵੇਦਾਂ ਉਪਨਿਸ਼ਦਾਂ ਤੋਂ ਇਲਾਵਾ ਜੈਨ ਤੇ ਬੁੱਧ ਗ੍ਰੰਥਾਂ 'ਚ ਯੋਗ ਅਭਿਆਸ ਦਾ ਜਿਕਰ ਮਿਲਦਾ ਹੈ' *(ਪਹਿਰਾ 2)* ਸਿੰਧ ਘਾਟੀ ਦੀਆਂ ਯੋਗ ਮੁਦਰਾਵਾਂ ਵਾਲੀਆਂ ਮੂਰਤੀਆਂ ਤਾਂ ਬੋਲ ਕੇ ਦੱਸ ਨਹੀਂ ਸਕਦੀਆਂ ਕਿ ਉਸ ਸਮੇਂ ਉੱਥੇ ਦੇਵਵਾਦ ਜਾਂ ਈਸ਼ਵਰਵਾਦ ਦੀ ਪੂਜਾ ਹੁੰਦੀ ਸੀ। ਕੁਝ ਵਿਦਵਾਨਾਂ ਦਾ ਅੰਦਾਜਾ ਹੈ ਸ਼ਿਵ ਪਸ਼ੂਪਤੀ ਦੀ ਪੂਜਾ ਹੁੰਦੀ ਸੀ। ਸੋ ਅਜਿਹੇ ਫੋਕੇ ਦਾਅਵੇ ਕਰਨੇ ਕਿ ਸਿੰਧ ਘਾਟੀ ਸੱਭਿਅਤਾ 'ਚ ਈਸ਼ਵਰਵਾਦ ਸੀ ਜਾਂ ਨਹੀਂ ਗਲਤ ਹੈ। ਜਿੱਥੋਂ ਤੱਕ ਯੋਗ ਦਾ ਆਰੰਭਕ ਪੜਾਅ ਵੇਦਾਂ ਉਪਨਿਸ਼ਦਾਂ ਦਾ ਹੈ, ਉਨ੍ਹਾਂ ਅੰਦਰ ਯੋਗ ਨੂੰ ਦੇਵਵਾਦ, ਆਤਮਵਾਦ ਤੇ ਈਸ਼ਵਰਵਾਦ ਨਾਲ ਜੋੜਿਆ ਗਿਆ ਹੈ। ਕੀ ਵੇਦ, ਉਪਨਿਸ਼ਦ, ਸਿਮਰਤੀਆਂ, ਪੁਰਾਣ, ਦੇਵਵਾਦ, ਈਸ਼ਵਰਵਾਦ ਤੋਂ ਸੱਖਣੇ ਹਨ ? ਉਨ੍ਹਾਂ ਵਲੋਂ ਅਰੰਭਕ ਯੋਗ ਨੂੰ ਆਤਮਾ ਪ੍ਰਮਾਤਮਾ ਨਾਲ ਲਾਜ਼ਮੀ ਜੋੜਿਆ ਗਿਆ ਹੈ ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਜੇਕਰ ਯੋਗ ਗੁਲਾਮਦਾਰੀ ਦੀ ਉਪਜ ਵਿਹਲੜ ਮਾਲਕ ਜਮਾਤ ਦੀ ਉਪਜ ਨਹੀਂ ਤੇ ਉਸ ਦੇ ਅਧਿਆਤਮਵਾਦੀ ਫਿਲਾਸਫੇ ਨਾਲ ਜੁੜਿਆ ਨਹੀਂ ਸੀ ਤਾਂ ਰਾਜਿੰਦਰ ਪਾਲ ਜੀ ਠੋਸ ਰੂਪ ਚ ਤਾਂ ਦੱਸਣ ਕਿ ਯੋਗ ਕਿਉਂ, ਕਿਵੇਂ ਤੇ ਕਦੋਂ ਆਰੰਭ ਹੋਇਆ? ਸਵਾਲ ਇਕੱਲਾ ਯੋਗ ਦਾ ਨਹੀਂ ਉਸ ਗੁਲਾਮਦਾਰੀ ਯੁਗ ਦੇ ਆਰੰਭਕ ਕਾਲ ਵਿਚ ਹੀ ਯੂਨਾਨ ਵਿੱਚ ਉਲੰਪਿਕ ਖੇਡਾਂ ਦੇਵਤਿਆਂ ਦੇ ਨਾਉਂ ਨਾਲ ਸ਼ੁਰੂ ਹੋਈਆਂ। ਕੋਰੀਆ ਤੇ ਜਾਪਾਨ ਦੇ ਦੇਵਤਾਵਾਦੀ ਜੂਡੋ ਕਰਾਟੇ ਤੇ ਹੋਰ ਸਰੀਰਕ ਅਭਿਆਸ ਉਸ ਦੌਰ ਦੀ ਉਪਜ ਹਨ। ਯੋਗ ਪ੍ਰਣਾਲੀ ਨੂੰ ਗੈਰ ਈਸ਼ਵਰਵਾਦੀ ਦੱਸ ਕੇ ਵਿਗਿਆਨਕ ਤਰਕਸ਼ੀਲ ਦ੍ਰਿਸ਼ਟੀਕੋਣ ਦੇ ਹੀ ਉਲਟ ਜਾਣਾ ਹੈ।

**ਪਤੰਜਲੀ ਯੋਗ ਸੂਤਰ ਤੇ ਈਸ਼ਵਰਵਾਦ :**

ਇਸ ਨੁਕਤੇ ਬਾਰੇ ਰਾਜਿੰਦਰ ਪਾਲ ਜੀ ਦਾ ਪੱਕਾ ਵਿਚਾਰ ਹੈ ਕਿ ਪਤੰਜਲੀ ਦਾ ਯੋਗ ਸੂਤਰ ਨਾਸਤਿਕ ਸੀ "ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਯੋਗ ਦਰਸ਼ਨ ਰੂਪ ਵਿੱਚ ਨਾਸਤਕ ਦਰਸ਼ਨ ਸੀ ਜੋ ਸਰੀਰਕ ਤੇ ਮਾਨਸਿਕ ਕਸਰਤਾਂ ਰਾਹੀਂ ਮਨੋ ਸਰੀਰਕ ਦੁੱਖਾਂ ਨੂੰ ਦੂਰ ਕਰਕੇ ਅਨੰਦ ਦੀ ਭਾਲ ਵਿਚ ਰਹਿੰਦਾ ਸੀ ਪਰ ਸਮਕਾਲੀ ਦਬਾਵਾਂ ਅਧੀਨ ਈਸ਼ਵਰ ਦੀ ਸੰਕਲਪਨਾ ਨੂੰ ਮੰਨਣ ਲਈ ਮਜਬੂਰ ਹੋ ਗਿਆ" *(ਤਰਕਸ਼ੀਲ ਪੰਨਾ 12, ਪਹਿਰਾ 5)* ਭਲਾ ਵੇਦਾਂ, ਉਪਨਿਸ਼ਦਾਂ, ਪੁਰਾਣ ਤੇ ਸਿਮਰਤੀਆਂ ਚ ਦਰਜ ਯੋਗ ਦਰਸ਼ਨ ਨਾਸਤਿਕ ਕਿਵੇਂ ਸੀ ਜਿਸ ਦੇ ਪ੍ਰਮਾਣ ਖੁਦ ਪੇਸ਼ ਕੀਤੇ ਹਨ। ਮਹਾਂਭਾਰਤ ਦੀ ਯੋਗ ਪ੍ਰਣਾਲੀ ਚੋਂ ਨਾਸਤਿਕ ਕਿਵੇਂ ਮੰਨਿਆ ਜਾ ਸਕਦਾ ਹੈ। ਇਥੇ ਗਲ ਸਿਰਫ ਪਤੰਜਲੀ ਦੇ ਯੋਗ ਦਰਸ਼ਨ ਦੀ ਨਹੀਂ ਸਗੋਂ ਆਮ ਯੋਗ ਫਲਸਫੇ ਦੀ ਹੈ। ਪਤੰਜਲੀ ਦੇ ਯੋਗ ਦਰਸ਼ਨ ਨੂੰ ਨਾਸਤਿਕ ਮੰਨਣਾ ਹੋਰ ਵੀ ਗਲਤ ਪਹੁੰਚ ਹੈ। ਪਤੰਜਲੀ ਲਈ ਕੋਈ ਮਜਬੂਰੀ ਨਹੀਂ ਸੀ ਕਿ ਉਹ ਈਸ਼ਵਰਵਾਦ ਦਾ ਝੰਡਾ ਬਰਦਾਰ ਬਣਦਾ ਜਦ ਕਿ ਉਹ ਯੋਗ ਸੂਤਰ ਦਾ ਲਿਖਾਰੀ ਹੀ ਨਹੀਂ ਸੀ ਸਿਰਫ ਸੰਪਾਦਕ ਸੀ। ਦੂਜਾ ਈਸ਼ਵਰਵਾਦ ਉਸ ਦਾ ਆਪਣਾ ਵਿਚਾਰ ਵੀ ਸੀ ਜਿਸ ਦੀ ਪੁਸ਼ਟੀ ਰਾਹੁਲ ਸੰਕਤਾਇਨ ਨੇ ਕੀਤੀ ਹੈ "ਪਤੰਜਲੀ ਦੇ ਯੋਗ ਸ਼ਾਸ਼ਤਰ ਨੂੰ ਈਸ਼ਵਰਵਾਦੀ ਸ਼ਾਖ ਕਹਿੰਦੇ ਹਨ ਕਿਉਂਕਿ ਜਿੱਥੇ ਕਪਿਲ ਦੀ ਸਾਂਖਿਆ ਚ ਈਸ਼ਵਰਵਾਦ ਦੀ ਕੋਈ ਗੁੰਜਾਇਸ਼ ਨਹੀਂ ਉੱਥੇ ਪਤੰਜਲੀ ਨੇ ਉਸ ਦੀ ਗੁੰਜਾਇਸ਼ ਬਣਾਈ ਹੈ . . . ਈਸ਼ਵਰ ਨਾਲ ਸਮਾਧੀ ਸਿੱਧ ਹੁੰਦੀ ਹੈ . . . ਉਹ ਈਸ਼ਵਰ ਪਹਿਲਾਂ ਵਾਲੇ ਗੁਰੂਆਂ ਦਾ ਵੀ ਗੁਰੂ ਹੈ, ਉਸ ਦੇ ਨਾ ਹੋਣ ਦਾ ਕੋਈ ਸਮਾਂ ਨਹੀਂ . . . . ਉਸ ਦਾ ਵਾਚਕ ਓਮ ਹੈ, ਜਿਸ ਦੇ ਅਰਥ ਦੀ ਭਾਵਨਾ ਓਮ ਓਮ ਜਪਣਾ ਹੈ . . . ਜਿਸਦੇ ਜਾਪ ਨਾਲ ਹਰੇਕ ਚੇਤਨ ਪ੍ਰਾਣੀ



ਦਾ ਕਲਿਆਣ ਹੁੰਦਾ ਹੈ। (ਦਰਸ਼ਨ ਦਿੱਗਦਰਸ਼ਨ, ਪੰਨਾ 653, 654)

**ਭੌਤਿਕ ਦਰਸ਼ਨ ਚ ਈਸ਼ਵਰਵਾਦ ਕਿਉਂ :**

ਈਸ਼ਵਰਵਾਦੀ ਪਤੰਜਲੀ ਦੀ ਯੋਗ ਪ੍ਰਣਾਲੀ ਤੋਂ ਪਹਿਲਾਂ ਸਾਂਖਿਆ, ਵੈਸੇਸ਼ਕ ਤੇ ਨਿਆਏ ਪਦਾਰਥਵਾਦੀ ਦਵੰਦਵਾਦੀ ਤਰਕਸ਼ੀਲ ਦਰਸ਼ਨਾਂ ਦੀ ਰਚਨਾ ਬ੍ਰਾਹਮਣਵਾਦੀ ਵਿਚਾਰਧਾਰਾ ਦੇ ਵਿਰੋਧ ਚ ਕੀਤੀ ਗਈ। ਲੋਕਾਇਤ ਤੇ ਪਦਾਰਥਵਾਦੀ ਪ੍ਰਣਾਲੀਆਂ ਨੇ ਹੁਕਮਰਾਨ ਸ਼੍ਰੇਣੀ ਦੀ ਵਿਚਾਰਧਾਰਾ ਨਾਲ ਜਬਰਦਸਤ ਟੱਕਰ ਲਈ। ਬਾਦ 'ਚ ਇਨ੍ਹਾਂ ਭੌਤਿਕਵਾਦੀ, ਵੇਦ ਤੇ ਈਸ਼ਵਰਵਾਦ ਵਿਰੋਧੀ ਦਰਸ਼ਨਾਂ ਦੀ ਵੱਡੀ ਵੱਧਰ ਤੇ ਭੰਨ ਤੋੜ ਕਰਕੇ ਉਨ੍ਹਾਂ ਦੇ ਮੂਲ ਖਰੜਿਆਂ ਨੂੰ ਤਬਾਹ ਕਰਕੇ ਦੁਬਾਰਾ ਉਨ੍ਹਾਂ ਅੰਦਰ ਈਸ਼ਵਰਵਾਦ ਤੇ ਬ੍ਰਾਹਮਣਵਾਦੀ ਪਰੰਪਰਾਵਾਂ ਨੂੰ ਜੋੜਿਆ ਗਿਆ ਜਿਸ ਦੀ ਪੁਸ਼ਟੀ ਅਨੇਕਾਂ ਭੌਤਿਕਵਾਦੀ ਵਿਦਵਾਨ ਤੇ ਰਿਚਰਡ ਗਾਰਬੇ ਕਰਦੇ ਹਨ। ਗਾਰਬੇ ਨੇ ਜੋਰਦਾਰ ਢੰਗ ਨਾਲ ਐਲਾਨਿਆ, "ਇਨਾਂ ਦੋਵਾਂ ਪ੍ਰਣਾਲੀਆਂ-ਨਿਆਏ ਤੇ ਵੈਸ਼ੇਸ਼ਕ ਸੂਤਰਾਂ ਦੀਆਂ ਪ੍ਰਾਚੀਨ ਪਾਠ ਪੁਸਤਕਾਂ ਚ ਈਸ਼ਵਰ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ ਗਿਆ ਸੀ ਬਾਦ ਵਿੱਚ ਹੀ ਇਨ੍ਹਾਂ ਦੋਵਾਂ ਪ੍ਰਣਾਲੀਆਂ ਚ ਤਬਦੀਲੀਆਂ ਕਰਕੇ ਉਨ੍ਹਾਂ ਅੰਦਰ ਈਸ਼ਵਰਵਾਦ ਸ਼ਾਮਲ ਕੀਤਾ। ਇਸੇ ਤਰ੍ਹਾਂ ਗਾਰਬੇ ਨੇ ਸਾਂਖਿਆ ਬਾਰੇ ਪੁਸ਼ਟੀ ਕੀਤੀ "ਸਾਡੇ ਸਾਹਮਣੇ ਸਾਂਖਿਆਂ ਫਿਲਾਸਫੇ ਦੀ ਜੋ ਸਮੱਗਰੀ ਹੈ ਉਸ ਅੰਦਰ ਸਿਮਰਤੀਆਂ ਦੀ ਜੋ ਦੁਹਾਈ ਦਿੱਤੀ ਗਈ ਹੈ ਉਹ ਸਭ ਬਾਦ ਚ ਘੁਸੇੜੀਆਂ ਗਈਆਂ ਹਨ। ਜੇਕਰ ਅਸੀ ਉਨ੍ਹਾਂ 'ਚ ਘੁਸੇੜੇ ਵੈਦਿਕ ਤੱਤਾਂ ਨੂੰ ਹਟਾ ਦੇਈਏ ਤਾਂ ਇਸ ਦਰਸ਼ਨ ਦਾ ਰਤਾ ਵੀ ਨੁਕਸਾਨ ਨਹੀਂ ਹੋਵੇਗਾ। ਅਸਲੀ ਰੂਪ ਚ ਸਾਂਖਿਆ ਫਿਲਾਸਫਾ ਵੇਦ ਵਿਰੋਧੀ ਤੇ ਬ੍ਰਾਹਮਣਵਾਦੀ ਪ੍ਰੰਪਰਾਵਾਂ ਤੋਂ ਮੁਕਤ ਸੀ " (ਭਾਰਤੀਯ ਚਿੰਤਨ ਪਰੰਮਪਰਾ ਪੰਨਾ 143, 122)

ਇਸ ਮੱਤ ਦੇ ਬਿਲਕੁਲ ਉਲਟ ਰਜਿੰਦਰਪਾਲ ਸਿੰਘ ਅਨੁਸਾਰ ਭੌਤਿਕਵਾਦੀ ਦਾਰਸ਼ਨਿਕ ਪ੍ਰਣਾਲੀਆਂ 'ਚ ਭੌਤਿਕਵਾਦੀ ਦਾਰਸ਼ਨਿਕਾਂ ਨੇ ਮਜਬੂਰੀ ਵੱਸ ਬ੍ਰਾਹਮਣਵਾਦ ਤੋਂ ਡਰਦਿਆਂ ਈਸ਼ਵਰਵਾਦ ਦੀ ਛੱਤਰੀ ਤਾਣ ਲਈ ਸੀ। ਇਸ ਤਰ੍ਹਾਂ ਦੇਵੀ ਪ੍ਰਸਾਦ ਚਟੋਪਾਦਿਆ ਦਾ ਹਵਾਲਾ ਦੇ ਕੇ ਆਪਣੀ ਗਲ ਨੂੰ ਸਹੀ ਸਾਬਤ ਕਰਨਾ ਚਾਹਿਆ ਹੈ । "ਦੇਵੀ ਪ੍ਰਸਾਦ ਚਟੋਪਾਦਿਆ ਅਨੁਸਾਰ ਉਨ੍ਹਾਂ ਨੇ ਵਿਰੋਧੀ ਵਿਚਾਰਧਾਰਕ ਤਕਾਜਿਆਂ ਨੂੰ ਉਪਰੀ ਤੌਰ ਤੇ ਸਵੀਕਾਰ ਕਰ ਲਿਆ ਸੀ ਹਾਲਾਂ ਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਆਪਣੇ ਦਰਸ਼ਨ 'ਚ ਵਿਸੰਗਤੀਆਂ ਪੈਦਾ ਹੋ ਗਈਆਂ ਸਨ ਪਰ ਇਸ ਤੋਂ ਬਗੈਰ ਉਨ੍ਹਾਂ ਲਈ ਹੋਰ ਕੋਈ ਰਾਹ ਨਹੀਂ ਸੀ ? " (ਪਹਿਰਾ 5) ਕੀ ਰਾਜਿੰਦਰ ਪਾਲ ਦੀ ਇਸ ਧਾਰਨਾ ਅਨੁਸਾਰ ਤਰਕਸ਼ੀਲਾਂ ਨੂੰ ਆਪਣੀ ਗੱਡੀ ਇਸ ਰਾਹ ਤੇ ਰੇੜੇ ਪਾ ਲੈਣੀ ਚਾਹਦੀ ਹੈ ? ਲੇਖਕ ਤੋਂ ਇਕ ਉਦਾਹਰਣ ਲੈ ਸਕਦੇ ਹਾਂ, "ਕਮਿਊਨਿਸਟ, ਜੋ ਦਰਸ਼ਨ ਰੂਪ ਚ ਸ਼ੁੱਧ ਨਾਸਤਿਕ ਹਨ· ਤੇ ਆਪਣੇ ਚੋਣ ਜਲਸਿਆਂ 'ਚ ਇਸ ਤੱਥ ਨੂੰ ਸਵੀਕਾਰ ਕਰਨ ਤੇ ਪ੍ਰਚਾਰਨ ਤੋਂ ਮੁਨਕਰ ਹਨ ? ਰਾਜਿੰਦਰਪਾਲ ਜੀ ਨੇ ਪਤਾ ਨਹੀਂ ਕਿਵੇਂ ਸਭ ਕਿਸਮਾਂ ਤੇ ਵੰਨਗੀਆਂ ਦੇ ਕਮਿਊਨਿਸਟਾਂ ਨੂੰ ਸ਼ੁੱਧ ਰੂਪ 'ਚ ਨਾਸਤਿਕ ਘੋਸ਼ਿਤ ਕਰਕੇ ਉਨ੍ਹਾਂ ਦੇ ਮੂੰਹਾਂ ਤੇ ਚੇਪੀ ਲਗਾ ਦਿੱਤੀ। ਇੱਥੇ ਫਿਰ ਪੈਂਤਰੇਬਾਜੀ ਖੇਲਦੇ ਹੋਏ ਚੋਣ ਜਲਸਿਆਂ ਚ ਨਾਸਤਿਕ ਹੋਣ ਤੇ ਨਾਸਤਿਕਤਾ ਦਾ ਪ੍ਰਚਾਰ ਕਰਨ ਦੀ ਬੇਢਬੀ ਦਲੀਲ ਦੇਣਾ ਵੀ ਉਚਿਤ ਨਹੀਂ ਕਿਉਂਕਿ ਠੋਸ ਵਿਸ਼ੇ ਤੇ ਠੋਸ ਪ੍ਰਸਥਿਤੀ ਤੋਂ ਲਾਂਭੇ ਹੋ ਕੇ ਉੱਖੜੇ ਕੁਹਾੜੇ ਵਾਹੁਣਾ ਵੀ ਉਚਿਤ ਨਹੀਂ ਹੈ । ਦੇਵੀ ਪ੍ਰਸਾਦ ਤੇ ਲੇਖਕ ਦੇ ਅਨੁਸਾਰ ਭੌਤਿਕਵਾਦੀ ਫਿਲਾਸਫਰ ਕਪਿਲ ਕਣਾਦ ਅਤੇ ਗੌਤਮ ਡਰਪੋਕ ਤੇ ਕਾਇਰ ਨਹੀਂ ਸਨ ਜਿੰਨ੍ਹਾਂ ਨੇ ਈਸ਼ਵਰਵਾਦ ਅੱਗੇ ਸਿਰ ਨਿਵਾ ਦਿੱਤੇ ਹੋਣ। ਉਨ੍ਹਾਂ ਦੇ ਭੌਤਿਕਵਾਦੀ ਫਿਲਾਸਫੇ ਚ ਜੋ ਤਰਕ ਤੇ ਦਲੀਲਾਂ ਰਾਹੀਂ ਬ੍ਰਾਹਮਣਵਾਦ ਤੇ ਬਖੀਏ ਉਧੇੜੇ ਗਏ ਹਨ ਇਸ ਕਰਕੇ ਉਨ੍ਹਾਂ ਨੂੰ ਵੇਦ ਵਿਰੋਧੀ ਈਸ਼ਵਰਵਾਦ ਵਿਰੋਧੀ ਬ੍ਰਾਹਮਣਵਾਦੀ ਗ੍ਰੰਥਾਂ ਚ ਗਰਦਾਨਿਆ ਗਿਆ ਹੈ। ਬਾਦ ਚ ਉਨ੍ਹਾਂ ਦੇ ਦਰਸ਼ਨ ਚ ਈਸ਼ਵਰਵਾਦ ਨੂੰ ਘਸੋੜਿਆ ਗਿਆ।

ਦੇਵੀ ਪ੍ਰਸਾਦ ਚਟੋਪਾਧਿਆ ਦੀ ਅਜੇਹੀ ਥਿੜਕਣਬਾਜ਼ੀ ਨੂੰ ਦਰੁਸਤ ਮੰਨ ਕੇ ਚਲਣਾ ਗਲਤ ਪਹੁੰਚ ਅਖਤਿਆਰ ਕਰਨਾ ਹੈ। ਦੇਵੀ ਪ੍ਰਸਾਦ ਚਟੋਪਾਧਿਆ ਨੇ ਭਾਵੇਂ ਭਾਰਤੀ ਫਿਲਾਸਫੇ ਚ ਪਦਾਰਥਵਾਦ ਤੇ ਅਧਿਆਤਮਵਾਦੀ ਵਿਚਾਰਧਾਰਾਵਾਂ ਨੂੰ ਸਪੱਸ਼ਟ ਕਰਨ ਲਈ ਬਹੁਤ ਵੱਡਾ ਯੋਗਦਾਨ ਪਾਇਆ ਹੈ ।ਪ੍ਰੰਤੂ ਉਨ੍ਹਾਂ ਦੀਆਂ ਗੰਭੀਰ ਥਿੜਕਣਾਂ ਨੂੰ ਨਜ਼ਰ ਅੰਦਾਜ ਕਰਨਾ ਮੁਸ਼ਕਲ ਹੈ। ਜਿਵੇਂ ਕੁਝ ਮਿਸਾਲਾਂ ਪੇਸ਼ ਹਨ : ਪਹਿਲੀ ਗੱਲ ਦੇਵੀ ਪ੍ਰਸਾਦ ਚਟੋਪਾਧਿਆ ਆਪਣੀ ਲੋਕਾਇਤ ਕਿਤਾਬ ਅੰਦਰ ਸ਼ਰੇਆਮ ਤਾਂਤ੍ਰਿਕਵਾਦ, ਜਾਦੂ ਟੂਣਿਆਂ, ਭੂਤਾਂ ਪ੍ਰੇਤਾਂ, ਦੇਵੀ ਮਾਤਾ ਤੇ ਲਿੰਗਕ ਪੂਜਾ ਨੂੰ ਪਦਾਰਥਵਾਦੀ ਮੰਨਦਾ ਹੈ, ਅੱਗੋਂ ਉਸਨੂੰ ਪਦਾਰਥਵਾਦੀ ਵਿਚਾਰਧਾਰਾ ਦਾ ਸੋਮਾ ਮੰਨਦਾ ਹੈ, ਹਾਲਾਂਕਿ ਪਦਾਰਥਵਾਦੀ ਵਿਚਾਰਧਾਰਾ ਅਧਿਆਤਮਵਾਦੀ ਵਿਚਾਰਧਾਰਾ ਦੇ ਟਾਕਰੇ ਹੋਂਦ ਚ ਰਹਿ ਕੇ ਵਧੀ ਫੁਲੀ ਹੈ। (ਪੜ੍ਹੋ ਚਟੋਪਾਧਿਆ ਦੀ ਕਿਤਾਬ ਲੋਕਾਇਤ, ਚੈਪਟਰ 5, ਪੰਨਾ 269 ਤੋਂ 459) ਕੀ ਰਾਜਿੰਦਰ ਪਾਲ ਸਿੰਘ ਜਾਦੂ ਟੂਣਿਆਂ ਤੇ ਤਾਂਤ੍ਰਿਕਵਾਦ ਤੇ ਦੇਵੀ ਪੂਜਾ ਆਦਿ ਨੂੰ ਅੰਧ ਵਿਸ਼ਵਾਸ ਤੇ ਭਰਮਾਂ ਦੀ ਬਜਾਏ ਪਦਾਰਥਵਾਦੀ ਮੰਨਦਾ ਹੈ ?

ਦੂਜੀ ਗੱਲ ਦੇਵੀ ਪ੍ਰਸਾਦ ਚਟੋਪਾਧਿਆ ਭੌਤਿਕ ਦਰਸ਼ਨਾਂ ਸਾਂਖਿਆ ਵੈਸੇਸ਼ਕ ਤੇ ਨਿਆਏਯੋਗ ਦਾ ਅਧਾਰ ਤਾਂਤ੍ਰਿਕਵਾਦ ਨੂੰ ਦਰਸਾਉਂਦਾ ਹੈ। ਵਿਚਾਰਧਾਰਕ ਖੇਤਰ ਵਿੱਚ ਸੁਭਾਵਿਕ ਰੂਪ 'ਚ ਸਾਂਖਿਆ ਤੇ ਯੋਗ, ਤਾਂਤ੍ਰਿਕ ਵਿਸ਼ਵਾਸ ਤੇ ਵਿਵਹਾਰ

ਉੱਤੇ ਟਿਕੇ ਹੋਏ ਹਨ, ਤੰਤਰਵਾਦ ਹੀ ਜਟਲ ਮੂਲਭੂਤ ਹੈ। ਜਿਸ ਵਿਚੋਂ ਬਾਦ 'ਚ ਸਾਂਖਿਆ ਤੇ ਯੋਗ ਉਤਪੰਨ ਹੋਏ " (ਲੋਕਾਇਤ ਗ੍ਰੰਥ ਪੰਨਾ 63)

ਤੀਜੀ ਗੱਲ ਚਟੋਪਾਧਿਆ ਬ੍ਰਾਹਮਣਵਾਦੀ ਮੀਮਾਂਸਾ ਦਰਸ਼ਨ ਨੂੰ ਵੀ ਈਸ਼ਵਰਵਾਦ ਵਿਰੋਧੀ ਦੱਸਦੇ ਹਨ ਜਦੋਂ ਕਿ ਮੀਮਾਂਸਾ ਅੰਦਰ ਹਵਨ ਯੱਗ ਕਰਨ, ਕਰਮ ਕਾਂਡ ਰਾਹੀਂ ਬਲੀਆਂ ਦੇਣ ਦੇ ਸੈਂਕੜੇ ਢੰਗ ਤਰੀਕੇ ਦੱਸੇ ਹਨ, ਪੁੰਨ ਦਾਨ ਕਰਨ ਤੇ ਮੰਤਰ ਉਚਾਰਣ ਰਾਹੀਂ ਸਵਰਗ ਦੀ ਪ੍ਰਾਪਤੀ, ਸ਼ੂਦਰਾਂ ਤੇ ਔਰਤਾਂ ਨੂੰ ਯੱਗ ਕਰਨ ਦੀ ਸਖਤ ਮਨਾਹੀ ਦਰਸਾਈ ਹੈ। ਪ੍ਰੰਤੂ ਦੇਵੀ ਪ੍ਰਸਾਦ ਦਾ ਕਹਿਣਾ ਹੈ "ਮੀਮਾਂਸਾ ਬਗੈਰ ਈਸ਼ਵਰਵਾਦ ਤੋਂ ਹੈ। ਉਹ ਦਾਰਸ਼ਨਿਕ ਆਦਰਸ਼ਵਾਦ ਨੂੰ ਪੂਰਨ ਰੂਪ ਚ ਰੱਦ ਕਰਨ ਦੀ ਸਮਰਥਕ ਹੈ।" (ਭਾਰਤੀਯ ਚਿੰਤਨ ਪਰੰਪਰਾ, ਪੰਨਾ 188) ਇਥੋਂ ਤੱਕ ਲੋਕਾਇਤ ਤੇ ਚਾਰਵਾਕ ਦਾ ਆਧਾਰ ਵੀ ਤਾਂਤ੍ਰਿਕਵਾਦ ਦਰਸਾਇਆ ਹੈ।

ਅਜੇਹੇ ਕੁਝ ਨੂੰ ਅੱਖੋਂ ਪਰੋਖੇ ਕਰਕੇ ਦੇਵੀ ਪ੍ਰਸਾਦ ਚਟੋਪਾਧਿਆ ਤੋਂ ਸੇਧ ਲੈ ਕੇ ਚਲਣ ਦੀ ਪਹੁੰਚ ਗਲਤ ਹੈ।

**ਅੰਤਮ ਗਲਤ ਸਿੱਟਿਆਂ ਬਾਰੇ**

ਰਾਜਿੰਦਰ ਪਾਲ ਨੇ ਯੋਗ ਦਰਸ਼ਨ ਦੀ ਗੈਰ ਵਿਗਿਆਨਕ ਚੀਰ ਫਾੜ ਕਰਦੇ ਹੋਏ ਜੋ ਦੋ ਚਾਰ ਸਿੱਟੇ ਕਢੇ ਹਨ ਉਹ ਵੀ ਦਰੁਸਤ ਨਹੀਂ ਹਨ। ਜਿਵੇਂ ਯੋਗ ਦਰਸ਼ਨ ਨੂੰ ਗੁਲਾਮਦਾਰੀ ਜੁੱਗ ਦੀ ਧਨਾਡ ਸ਼੍ਰੇਣੀ ਦੇ ਵਿਹਲੜਾਂ, ਐਸ਼ ਪ੍ਰਸਤਾਂ ਤੇ ਪਾਖੰਡੀਆਂ ਦੀ ਉਪਜ ਨਾ ਦਰਸਾਉਂਦੇ ਹੋਏ, ਉਲਟਾ ਯੋਗ ਦਰਸ਼ਨ ਦੀਆਂ ਪੰਜ ਬਿਰਤੀਆਂ ਤੇ ਅਸਟਾਂਗ ਮਾਰਗ ਦੇ ਕੁਝ ਅਧਿਆਤਮਵਾਦੀ ਨਿਯਮਾਂ ਨੂੰ ਛੱਡ ਕੇ ਬਾਕੀਆਂ ਨੂੰ ਅਪਣਾਉਣ ਦੀ ਸਿਫਾਰਸ਼ ਕਰਨੀ। ਭਾਵ ਬੁਰਾਈਆਂ ਚੋਂ ਚੰਗਿਆਈ ਲੱਭਣਾ। ਇਸ ਨਜ਼ਰੀਏ ਅਨੁਸਾਰ ਪਖੰਡੀ ਸੰਤਾਂ ਮਹੰਤਾਂ ਤੇ ਜਾਦੂ ਟੂਣੇਹਾਰਾਂ ਵਿੱਚ ਵੀ ਕੁਝ ਚੰਗੇ ਗੁਣ ਹੁੰਦੇ ਹਨ। ਦੂਜਾ ਯੋਗ ਫਲਸਫੇ ਨੂੰ ਨਾਸਤਿਕਵਾਦੀ ਘੋਸ਼ਤ ਕਰਨਾ ਜੋ ਸਿਰਫ ਈਸ਼ਵਰਵਾਦ ਦੀ ਟੋਪੀ ਪਹਿਨੀ ਖੜ੍ਹਾ ਹੈ, ਗਲਤ ਸਿੱਟਾ ਕੱਢਣਾ ਹੈ, ਜਦੋਂ ਕਿ ਯੋਗ ਫਲਸਫੇ ਦੀ ਬੁਨਿਆਦ ਵੇਦਾਂ ਉਪਨਿਸ਼ਦਾਂ ਅਤੇ ਵੇਂਦਾਂਤ 'ਤੇ ਟਿਕੀ ਹੋਈ ਹੈ ਜਿਸ ਨੂੰ ਬ੍ਰਾਹਮਣਵਾਦੀਆਂ ਨੇ ਹੁਣ ਨਵੇਂ ਰੂਪਾਂ 'ਚ ਸ਼ਿੰਗਾਰ ਕੇ ਪੇਸ਼ ਕੀਤਾ। ਜਦੋਂ ਕਿ ਯੋਗ ਦਰਸ਼ਨ ਵਿਹਲੜਾਂ ਪਾਖੰਡੀਆਂ ਦਾ ਕੁਰਾਹੇ ਪਾਉਣ ਵਾਲਾ ਫਲਸਫਾ ਹੈ। ਹੁਣ ਦੇ ਯੁੱਗ ਅੰਦਰ ਸਰੀਰ ਤੇ ਸਿਹਤ ਸੰਭਾਲ ਲਈ ਹੋਰ ਅਨੇਕਾਂ ਵਿਗਿਆਨਕ ਕਸਰਤਾਂ ਤੇ ਖੇਡਾਂ ਦੀਆਂ ਕਿਤਾਬਾਂ ਮਿਲਦੀਆਂ ਹਨ। ਯੋਗ ਦਰਸ਼ਨ ਦੀ ਬਜਾਏ ਉਨ੍ਹਾਂ ਤੋਂ ਫਾਇਦਾ ਉਠਾਇਆ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਵਿਸ਼ਾਲ ਮੇਹਨਤਕਸ਼ ਲੋਕਾਂ ਨੂੰ ਇਸਦਾ ਕੀ ਫਾਇਦਾ ਹੈ ?

ਤੀਜਾ ਰਜਿੰਦਰਪਾਲ ਅਨੁਸਾਰ ਯੋਗ ਅਭਿਆਸ ਰਾਹੀਂ "ਮਨ ਨੂੰ ਕਿਸੇ ਵਿਸ਼ੇ ਤੇ ਇਕਾਗਰ ਕਰਕੇ ਸਮੱਸਿਆ ਦਾ ਹੱਲ ਲੱਭਿਆ ਜਾ ਸਕਦਾ ਹੈ।" ਅਜੇਹੀ ਸਿਫਾਰਸ਼ ਵਿਗਿਆਨਕ ਮਨੋਵਿਗਿਆਨੀ ਵੀ ਨਹੀਂ ਕਰਦੇ। ਦਿਮਾਗ ਨੂੰ ਕਿਸੇ ਵਿਸ਼ੇ ਤੇ ਇਕਾਗਰ ਕਰਕੇ ਵਿਸ਼ੇ ਨੂੰ ਸਮਝਣ ਚ ਮਦਦ ਜਰੂਰ ਮਿਲਦੀ ਹੈ, ਜਿੱਥੋਂ ਤੱਕ ਸਮੱਸਿਆ ਨੂੰ ਹੱਲ ਕਰਨ ਦੀ ਜਰੂਰਤ ਹੈ ਜਿੰਨਾ ਚਿਰ ਵਿਸ਼ੇ ਦੀ ਸਮੱਸਿਆ ਨਾਲ ਸਿੱਧੇ ਅਸਿੱਧੇ ਰੂਪ ਚ ਜੁੜਿਆ ਨਹੀਂ ਜਾਂਦਾ, ਉਸ ਅੰਦਰਲੀਆਂ ਵਿਰੋਧਤਾਈਆਂ ਨੂੰ ਬਹਿਸ ਵਿਚਾਰ ਤੇ ਛਾਣਬੀਣ ਰਾਹੀਂ ਲੱਭਿਆ ਨਹੀਂ ਜਾਂਦਾ ਉਨਾ ਚਿਰ ਭਾਂਵੇਂ ਜਿੰਨਾ ਮਰਜੀ ਅੱਖਾਂ ਮੀਚ ਕੇ ਬੈਠੇ ਰਹੋ ਸਮੱਸਿਆ ਹੱਲ ਨਹੀਂ ਹੋਵੇਗੀ। ਸਮਾਜ ਦੀਆਂ ਵਿਚਾਰਧਾਰਕ ਆਰਥਿਕ ਰਾਜਨੀਤਕ ਤੇ ਸਭਿਆਚਾਰਕ ਅਹਿਮ ਗੁੰਝਲਦਾਰ ਸਮੱਸਿਆਵਾਂ ਦਾ ਹੱਲ ਜੇ ਸਿਰਫ ਵਿਸ਼ੇ ਤੇ ਮਨ ਦੀ ਇਕਾਗਰਤਾ ਨਾਲ ਲੱਭ ਲਿਆ ਜਾਂਦਾ ਤਾਂ ਹੁਣ ਤਕ ਸਮਸਿਆਵਾਂ ਗਧੇ ਦੇ ਸਿੰਗਾਂ ਵਾਂਗ ਅਲੋਪ ਹੋ ਜਾਂਦੀਆਂ। ਮਿਸਾਲ ਵਜੋਂ ਭਾਰਤ ਵਿੱਚ ਅਮੀਰੀ ਗਰੀਬੀ, ਜਾਤ ਪਾਤ, ਵਹਿਮਾਂ ਭਰਮਾਂ, ਭ੍ਰਿਸ਼ਟਾਚਾਰ ਤੇ ਅਨਿਆਂ ਵਰਗੀਆਂ ਅਨੇਕਾਂ ਸਮਸਿਆਵਾਂ ਵਿਸ਼ੇ ਤੇ ਮਨ ਦੀ ਇਕਾਗਰਤਾ ਖੁਣੋਂ ਹੱਲ ਹੋਣੀਆਂ ਰਹਿੰਦੀਆਂ ਹਨ ? ਕੀ ਇਹ ਯੋਗ ਅਭਿਆਸ ਰਾਹੀਂ ਮਨ ਦੀ ਇਕਾਗਰਤਾ ਨਾਲ ਹੱਲ ਹੋਣਗੀਆਂ?

ਚੌਥਾ : ਇਸ ਤੋਂ ਅੱਗੇ ਇਕ ਹੋਰ ਨਵੀਂ ਖੋਜ ਕੀਤੀ ਹੈ ਯੋਗ ਅਭਿਆਸ ਰਾਹੀਂ ਧਿਆਨ ਧਰਨਾ। ਇਹ ਡਾ: ਸਾਹਿਬ ਅਨੁਸਾਰ "ਮਨੋਵਿਗਿਆਨਕ ਪੱਖ ਤੇ ਸਵੈ ਸੰਮੋਹਨ ਲਈ ਕੋਸ਼ਿਸ਼ ਕਰਨੀ ਧਾਰਨਾ ਹੈ, ਕੋਸ਼ਿਸ਼ ਵਿਚ ਸਫਲ ਹੋ ਜਾਣਾ ਭਾਵ ਹਲਕਾ ਸਵੈ ਸੰਮੋਹਨ ਹੀ ਧਿਆਨ ਹੈ।" (ਤਰਕਸ਼ੀਲ ਪੰਨਾ 15) ਭਾਵ ਸਵੈ-ਸੰਮੋਹਨ ਤੇ ਧਿਆਨ ਇਕੋ ਚੀਜ਼ ਹਨ। ਜਦੋਂ ਕੋਈ ਵਿਅਕਤੀ ਖੁਦ ਸੰਮੋਹਨ ਹੋ ਜਾਵੇ ਜਾਂ ਦੂਸਰੇ ਨੂੰ ਸੰਮੋਹਨ ਕਰਨ ਚ ਸਫਲ ਹੋ ਜਾਵੇ ਸਮਝੋ ਧਿਆਨ ਚ ਡੁਬ ਗਿਆ। ਜੇਕਰ ਅਰਧ ਨੀਂਦਰੇ ਨੂੰ ਸੰਮੋਹਨ ਜਾਂ ਧਿਆਨ ਆਖਿਆ ਜਾਂਦਾ ਹੈ ਜਾਂ ਫੇਰ ਕਿਸੇ ਚੀਜ਼ ਤੇ ਨਿਗਾਹ ਗੱਡਣ ਨੂੰ ਧਿਆਨ ਆਖਿਆ ਜਾਂਦਾ ਹੈ ਇਹ ਵੀ ਗਲਤ ਸਿੱਟਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਧਿਆਨ ਦਾ ਅਰਥ ਸੁਚੇਤ ਰੂਪ ਚ ਦਿਮਾਗੀ ਤੌਰ ਤੇ ਚੌਕਸ (ਚੇਤਨ) ਹੋ ਕੇ ਕਿਸੇ ਚੀਜ਼ ਨੂੰ ਧਿਆਨ (ਗਹੁ) ਨਾਲ ਵੇਖ ਕੇ ਉਸ ਬਾਰੇ ਗਿਆਨ ਹਾਸਲ ਕਰਨਾ ਹੈ। ਧਿਆਨ ਕੇਂਦਰਿਤ ਕਰਨ ਦਾ ਅਰਥ ਚੇਤਨ ਰੂਪ ਚ ਕਿਸੇ ਵਸਤੂ ਨੂੰ ਘੋਖਣਾ ਹੁੰਦਾ ਹੈ, ਇਸ ਤੋਂ ਉਲਟ ਪਲਾਥੀ ਮਾਰ ਕੇ ਸਿੱਧਾ ਬੈਠਣ ਨਾਲ ਸਾਹ ਰੋਕ ਕੇ ਸਵੈ ਸੰਮੋਹਨ ਜਾਂ ਖੁਮਾਰੀ ਦੀ ਹਾਲਤ 'ਚ ਮਨੋਕਲਪਿਤ ਉਡਾਰੀਆਂ ਲਗਾਉਣ ਜਾਂ ਊਟ ਪਟਾਂਗ ਸੋਚਣ ਤੋਂ ਬਗੈਰ ਕੁਝ ਨਹੀਂ।

ਯੋਗ ਦਰਸ਼ਨ ਦੀ ਚੀਰ ਫਾੜ ਕਰਕੇ ਅਜੇਹੇ ਸਿੱਟੇ ਕੱਢਣੇ ਦਰੁਸਤ ਨਹੀਂ ਨਾ ਹੀ ਅਜਿਹਾ ਕੁਝ ਕਰਨਾ ਤਰਕਸ਼ੀਲ ਲਹਿਰ ਦੇ ਹੱਕ ਵਿਚ ਹੈ। ਇਹ ਪਹੁੰਚ ਪੰਡਤਾਊ ਯੋਗ ਦਰਸ਼ਨ ਦੀ ਚੀਰਫਾੜ ਕਰਨ ਦੀ ਥਾਂ ਉਸ ਨੂੰ ਜੀਵਤ ਕਰਨ ਦੀ ਹੈ। ०००



*'ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ' ਸਬੰਧੀ*

# ਸਪਸ਼ਟੀਕਰਨ

ਤਰਕਸ਼ੀਲ ਦੇ ਮਈ 1999 ਅੰਕ ਵਿੱਚ ਡਾ: ਰਾਜਿੰਦਰ ਪਾਲ ਸਿੰਘ ਦੇ ਲੇਖ "ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ" ਉਪਰ ਪ੍ਰਤੀਕਰਮ ਵਜੋਂ ਡਾ. ਦਲਬੀਰ ਸਿੰਘ, G-31, ਸ਼ਾਮ ਨਗਰ, ਨੀਅਰ ਤਿਲਕ ਨਗਰ, ਨਵੀਂ ਦਿੱਲੀ 110019 ਦੀ ਲੰਮੀ ਟਿੱਪਣੀ ਪ੍ਰਾਪਤ ਹੋਈ ਹੈ। ਇਸ ਸਬੰਧੀ ਰਜਿਸਟਰਡ ਪੱਤਰ ਰਾਹੀਂ 18.6.99 ਨੂੰ ਜੁਆਬੀ ਚਿੱਠੀ ਭੇਜੀ ਗਈ ਸੀ, ਪਰ ਉਹ 22.6.99 ਨੂੰ ਡਾਕੀਏ ਦੀ ਟਿੱਪਣੀ 'No such person. G-31, S Nagar' ਨਾਲ ਵਾਪਸ ਆ ਗਈ। ਟਿੱਪਣੀ ਦੇ ਪਹਿਲੇ ਭਾਗ ਵਿੱਚ ਟਿੱਪਣੀਕਾਰ ਨੇ ਲੇਖਕ ਉਪਰ ਹਵਾਲੇ ਠੀਕ ਢੰਗ ਨਾਲ ਨਾ ਦੇਣ ਦਾ ਦੋਸ਼ ਲਾਇਆ ਹੈ ਜਦੋਂ ਕਿ ਦੂਜੇ ਭਾਗ ਵਿੱਚ ਵਿਚਾਰਧਾਰਕ ਮੱਤਭੇਦ ਪ੍ਰਗਟ ਕੀਤੇ ਗਏ ਹਨ। ਟਿੱਪਣੀਕਾਰ ਦੀ ਟਿੱਪਣੀ ਅਤੇ 'ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ' ਦੇ ਲੇਖਕ ਦਾ ਸਪਸ਼ਟੀਕਰਨ ਛਾਪਿਆ ਜਾ ਰਿਹਾ ਹੈ। ਪੰਜਾਬੀ ਵਿੱਚ ਦਰਸ਼ਨ ਉਪਰ ਲਿਖਣ ਵਾਲੇ ਬਹੁਤ ਘੱਟ ਹਨ, ਜੇ ਟਿੱਪਣੀਕਾਰ ਕੋਈ ਸੁਤੰਤਰ ਲੇਖ ਭੇਜੇ ਅਸੀਂ ਉਸਨੂੰ ਵੀ ਛਾਪਣ ਵਿਚ ਖੁ ਸ਼ੀ ਮਹਿਸੂਸ ਕਰਾਂਗੇ।

*(ਸੰਪਾਦਕੀ ਬੋਰਡ)*

"ਯੋਗ-ਦਰਸ਼ਨ ਦੀ ਵਿਗਿਆਨਕ ਚੀਰਫਾੜ" ਇੱਕ ਪੂਰੀ ਪੁਸਤਕ 'ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ' ਦਾ ਹਿੱਸਾ ਹੈ, ਜਿਸਦੀ ਭੂਮਿਕਾ ਵਿੱਚ ਹੀ ਸਪਸ਼ਟ ਕੀਤਾ ਗਿਆ ਹੈ ਕਿ ਇਸ ਪੁਸਤਕ ਲਈ ਦੇਵੀ ਪ੍ਰਸਾਦ ਚਾਟੋਪਾਧਿਆ, ਕੇ ਦਾਮੋਦਰਨ, ਰਾਹੁਲ ਸ਼ੰਕਰਾਤਾਇਨ ਵਰਗੇ ਦਵੰਦਵਾਦੀ-ਪਦਾਰਥਵਾਦੀ ਵਿਆਖਿਆਕਾਰਾਂ ਦੇ ਨਾਲੋ ਨਾਲ ਡਾ. ਰਾਧਾ ਕ੍ਰਿਸ਼ ਨ, ਸ਼ਾਂਤੀ ਨਾਥ ਗੁਪਤਾ, ਇਕਬਾਲ ਨਰਾਇਣ ਚੋਪੜਾ ਵਰਗੇ ਵਿਚਾਰਵਾਦੀ ਵਿਆਖਿਆਕਾਰਾਂ ਤੋਂ ਸਹਾਇਤਾ ਲਈ ਗਈ ਹੈ। ਇਹ ਲੇਖ ਅਤੇ ਪੁਸਤਕ ਆਮ-ਜਨ-ਸਾਧਾਰਣ ਪਾਠਕ ਲਈ ਲਿਖੀ ਗਈ ਹੈ, ਇਸ ਲਈ ਇਸ ਵਿੱਚ ਖੋਜ-ਵਿਧੀ ਅਨੁਸਾਰ ਹਵਾਲੇ ਵਰਤਣ ਦੀ ਪ੍ਰਮਾਣਿਕ ਅਕਾਦਮਿਕ ਵਿਧੀ ਦੀ ਵਰਤੋਂ ਨਹੀਂ ਕੀਤੀ ਗਈ ਸਗੋਂ ਬਹੁਤੇ ਵਿਦਵਾਨਾਂ ਵਿਚਕਾਰ ਆਮ-ਸਹਿਮਤੀ ਵਾਲੇ ਵਿਚਾਰਾਂ ਨੂੰ ਹਵਾਲਿਆਂ ਨਾਲ ਪੁਸ਼ਟ ਕਰਨ ਦੀ ਥਾਂ ਸਿੱਧੀ ਸੂਚਨਾ ਦਿਤੀ ਗਈ ਹੈ। ਕੇਵਲ ਬਹੁਤ ਵਿਵਾਦ ਵਾਲੇ ਮੁਦਿਆਂ ਉਪਰ ਹੀ ਖੰਡਨ ਜਾਂ ਮੰਡਨ ਕਰਨ ਲਈ ਹਵਾਲਾ ਦਿੱਤਾ ਹੈ ਅਤੇ ਇਹ ਹਵਾਲਾ ਵੀ ਕੇਵਲ ਨਾਂ ਤੱਕ ਹੀ ਸੀਮਤ ਹੈ, ਇਸ ਵਿੱਚ ਸਬੰਧਤ ਪੁਸਤਕ ਦਾ ਨਾਂ, ਪ੍ਰਕਾਸ਼ਨ, ਪ੍ਰਕਾਸ਼ਨ ਸਥਾਨ, ਐਡੀਸ਼ਨ, ਪੰਨਾ ਆਦਿ ਦੇ ਵੇਰਵੇ ਜਾਣ ਬੁੱਝ ਕੇ ਛੱਡੇ ਗਏ ਹਨ। ਇਸਦਾ ਇਕੋ ਇੱਕ ਮੰਤਵ ਲੇਖ ਨੂੰ ਆਮ ਪਾਠਕਾਂ ਹਿੱਤ ਬੋਝਲ ਹੋਣ ਤੋਂ ਬਚਾਉਣਾ ਸੀ। ਆਸ ਹੈ ਤੁਸੀਂ ਮਸਲੇ ਦੇ ਸਹੀ ਪ੍ਰਸੰਗ ਨੂੰ ਸਮਝਣ ਦੀ ਕੋਸ਼ਿਸ਼ ਕਰੋਗੇ।

***ਕੀ ਪਤੰਜਲੀ ਯੋਗ ਸੂਤਰ ਦਾ ਲੇਖਕ ਹੈ ?***

ਇਸ ਸਬੰਧੀ ਮੈਂ ਆਪਣੇ ਲੇਖ ਵਿੱਚ ਚਾਰ ਨੁਕਤੇ ਸਾਂਝੇ ਕੀਤੇ ਸਨ :

1 ਯੋਗ ਦਰਸ਼ਨ ਦਾ ਮੋਢੀ ਪਤੰਜਲੀ ਰਿਸ਼ੀ ਨੂੰ ਮੰਨਿਆ ਜਾਂਦਾ ਹੈ।

2 ਦਾਸ ਗੁਪਤਾ ਅਨੁਸਾਰ ਪਾਣਿਨੀ ਦੀ ਵਿਆਕਰਣ 'ਅਸਟ ਅਧਿਆਇ' ਉਪਰ ਮਹਾਂਭਾਸ਼ ਲਿਖਣ ਵਾਲਾ ਪਤੰਜਲੀ ਅਤੇ 'ਯੋਗ ਸੂਤਰ' ਲਿਖਣ ਵਾਲਾ ਇਕੋ ਹੀ ਵਿਅਕਤੀ ਹੈ।

3 ਯੋਗ ਮਤ ਨਾਲ ਸਬੰਧਤ ਵਿਚਾਰ ਅਤੇ ਕ੍ਰਿਆਵੀ ਆਸਨ ਪਤੰਜਲੀ ਤੋਂ ਪਹਿਲਾਂ ਵੀ ਲੋਕਾਂ ਵਿਚ ਪ੍ਰਚਲਤ ਸਨ।

4 ਪਤੰਜਲੀ ਦਾ ਯੋਗਦਾਨ ਆਪਣੇ ਸਮੇਂ ਵਿੱਚ ਪ੍ਰਚਲਤ ਯੋਗ ਸਬੰਧੀ ਵਿਚਾਰਾਂ ਅਤੇ ਕ੍ਰਿਆਵਾਂ ਨੂੰ 194 ਸੂਤਰਾਂ ਵਿੱਚ ਸੂਤਰਬੱਧ ਕਰਨ ਵਿੱਚ ਹੈ।

ਸਭ ਤੋਂ ਪਹਿਲੀ ਗੱਲ ਯੋਗ ਦੀ ਅੱਜ ਤਕ ਮਿਲਦੀ ਸਭ ਤੋਂ ਪੁਰਾਣੀ ਪੁਸਤਕ ਪਤੰਜਲੀ ਦੀ 'ਯੋਗ ਸੂਤਰ' ਹੀ ਹੈ। ਇਸ ਕਾਰਨ ਪਤੰਜਲੀ ਨੂੰ ਹੀ ਉਸਦਾ ਮੋਢੀ 'ਮੰਨਿਆ' ਜਾਂਦਾ ਹੈ। ਇਹ 'ਮੰਨਿਆ' ਜਾਂਦਾ ਹੈ, ਸ਼ਾਇਦ ਕੋਈ ਹੋਰ ਹੋਵੇ ਮੈਨੂੰ ਉਸਦਾ 'ਨਾਂ' ਨਹੀਂ ਪਤਾ, ਤੁਹਾਨੂੰ ਜੇ ਕਿਸੇ ਹੋਰ ਰਿਸ਼ੀ ਦਾ ਨਾਂ ਜਾਂ ਉਸਦੀ ਲਿਖੀ ਪੁਤਸਕ ਦਾ ਨਾਂ ਅਤੇ ਉਸ ਬਾਰੇ ਪ੍ਰਮਾਣਿਕ ਹਵਾਲੇ ਪਤਾ ਹੋਣ ਤਾਂ ਮੇਰੀ ਬੇਨਤੀ ਹੈ ਕਿ ਉਹ ਸਭ ਨਾਲ ਸਾਂਝੇ ਕਰੋ ਨਹੀਂ ਤਾਂ ਪਤੰਜਲੀ ਨੂੰ ਲਿਖਤ ਇਤਿਹਾਸ ਵਿੱਚ ਮੋਢੀ ਦਾ ਸਥਾਨ ਮਿਲਦਾ ਰਹੇਗਾ।

ਦੂਸਰੀ ਗੱਲ ਪਾਣਿਨੀ ਦੀ ਵਿਆਕਰਣ ਦਾ ਮਹਾਂਭਾਸ਼ਕਾਰ ਅਤੇ 'ਯੋਗ ਸੂਤਰ' ਦਾ ਲੇਖਕ ਇਕੋ ਪਤੰਜਲੀ ਹੈ ਜਾਂ ਦੋ ਵੱਖ ਵੱਖ ਵਿਅਕਤੀ ਹਨ। ਇਸ ਬਾਰੇ ਵਿਦਵਾਨਾਂ ਵਿੱਚ ਮੱਤਭੇਦ ਹਨ। ਮੈਂ ਇਸ ਵਿਵਾਦ ਵਾਲੇ ਮੁੱਦੇ ਉਪਰ ਸਿਰਫ ਦਾਸ ਗੁਪਤਾ ਦੇ ਵਿਚਾਰਾਂ ਨੂੰ ਦੱਸਿਆ ਹੈ। ਇਸ ਸਬੰਧੀ ਦੋ ਪਤੰਜਲੀ ਹੋਣ ਬਾਰੇ ਵੀ ਅਨੁਮਾਨ ਹੀ ਹਨ ਕੋਈ ਲਿਖਤੀ ਪ੍ਰਮਾਣ ਨਹੀਂ ਹੈ। ਇਸ ਲਈ ਮੇਰੀ ਦਾਸ ਗੁਪਤਾ ਨਾਲ ਸਹਿਮਤੀ ਹੈ।

ਤੀਸਰਾ ਮੁੱਦਾ ਪਣਿਨੀ ਦੇ ਰਚਾਇਤਾ ਜਾਂ ਸੰਪਾਦਕ ਹੋਣ ਬਾਰੇ ਹੈ। ਇਥੇ ਹੀ ਟਿੱਪਣੀਕਾਰ ਦੋਸ਼ ਲਾਉਂਦਾ ਹੈ ਕਿ ਮੈਂ ਪਤੰਜਲੀ ਨੂੰ ਠੋਕ ਵਜਾ ਕੇ ਲਿਖਾਰੀ ਦੱਸਦਾ ਹਾਂ ਜਦੋਂ ਕਿ

ਦਾਸ ਗੁਪਤਾ ਉਨ੍ਹਾਂ ਅਨੁਸਾਰ ਉਸਨੂੰ ਸੰਪਾਦਕ ਸਿੱਧ ਕਰਦੇ ਹਨ। ਮੈਂ ਆਪਣੇ ਲੇਖ ਵਿੱਚ ਖੁਦ ਲਿਖਿਆ ਹੈ ਕਿ ਇਹ ਵਿਚਾਰ ਅਤੇ ਆਸਨ ਪਤੰਜਲੀ ਤੋਂ ਪਹਿਲਾਂ ਵੀ ਲੋਕਾਂ ਵਿੱਚ ਪ੍ਰਚਲਤ ਸਨ, ਸੋ ਪਤੰਜਲੀ ਇਨ੍ਹਾਂ ਦਾ ਈਜਾਦਕਾਰ ਨਹੀਂ ਹੈ ਪਰ ਇਨ੍ਹਾਂ ਵਿਚਾਰਾਂ ਨੂੰ ਸ਼ਾਬਦਿਕ ਪੱਧਰ ਤੇ ਸੂਤਰਾਂ ਵਿੱਚ ਬੰਨਣ ਵਾਲਾ ਹੋ ਸਕਦਾ ਹੈ। ਇਸ ਸਬੰਧੀ ਵਿਦਵਾਨਾਂ ਵਿੱਚ ਮੱਤਭੇਦ ਹਨ। ਇਕ ਅਨੁਮਾਨ ਅਨੁਸਾਰ ਸੂਤਰ ਮੌਜੂਦ ਸਨ, ਪਤੰਜਲੀ ਨੇ ਲਿਪੀਬੱਧ ਕੀਤੇ ਹਨ। ਦੂਜੇ ਅਨੁਮਾਨ ਅਨੁਸਾਰ ਸੂਤਰ ਵੀ ਮੌਜੂਦ ਸਨ, ਲਿਪੀਬੱਧ ਵੀ ਸਨ, ਪਤੰਜਲੀ ਨੇ ਸੰਪਾਦਨ ਕੀਤਾ ਹੈ। ਤੀਸਰੇ ਅਨੁਮਾਨ ਅਨੁਸਾਰ ਖੁਦ ਪਤੰਜਲੀ ਈਜਾਦਕਾਰ ਵੀ ਹੋ ਸਕਦਾ ਹੈ। ਮੇਰਾ ਆਪਣਾ ਅਨੁਮਾਨ ਹੈ ਕਿ ਯੋਗ ਸਬੰਧੀ ਵਿਚਾਰ ਅਤੇ ਆਸਨ ਪਹਿਲਾਂ ਵੀ ਮੌਜੂਦ ਹੋਣਗੇ, ਪਤੰਜਲੀ ਨੇ ਉਨ੍ਹਾਂ ਨੂੰ ਸੂਤਰਾਂ ਦੇ ਰੂਪ ਵਿਚ ਸੂਤਰਬੱਧ ਕੀਤਾ ਹੋਵੇਗਾ ਜਾਂ ਉਸਨੇ ਮੌਖਿਕ ਤੌਰ ਤੇ ਪ੍ਰਚਲਤ ਸੂਤਰਾਂ ਨੂੰ ਲਿਪੀਬੱਧ ਕੀਤਾ ਹੋਵੇਗਾ। ਅਜਿਹਾ ਕਰਦਿਆਂ ਉਸਨੇ ਅਜੋਕੇ ਸੰਪਾਦਕ ਵਰਗਾ ਹੀ ਕੰਮ ਕੀਤਾ ਹੋਵੇਗਾ ਪਰ ਉਸ ਵਲੋਂ ਕੁਝ ਜਾਂ ਬਹੁਤ ਸਾਰੇ ਸੂਤਰ ਰਚੇ ਜਾਣ ਦੀ ਵੀ ਉਮੀਦ ਕੀਤੀ ਜਾ ਸਕਦੀ ਹੈ। ਸੋ ਮੈਂ ਦਾਸ ਗੁਪਤਾ ਦੇ ਹਵਾਲਿਆਂ ਨਾਲ ਨਾ ਤਾਂ 'ਲਾਪਰਵਾਹੀ' ਵਰਤੀ ਹੈ ਅਤੇ ਨਾ ਹੀ ਬਗੈਰ 'ਸੋਚੇ ਸਮਝੇ' ਠੱਪੇ ਹਨ ਸਗੋਂ ਆਪਣੀ ਵਿਆਖਿਆ ਦਿੱਤੀ ਹੈ। ਮੈਂ ਪਤੰਜਲੀ ਨੂੰ ਸਿਰਫ ਲਿਪੀਕਾਰ ਹੀ ਨਹੀਂ ਸਗੋਂ ਉਸਨੂੰ ਲੇਖਕ ਵੀ ਮੰਨਦਾ ਹਾਂ, ਜੇ ਪਤੰਜਲੀ ਲੇਖਕ ਨਹੀਂ ਤਾਂ ਫੇਰ ਇਹ ਸੂਤਰ ਕਿਸ ਨੇ ਲਿਖੇ ਇਸ ਬਾਰੇ ਟਿੱਪਣੀਕਾਰ ਦੱਸਣ ਦੀ ਖੇਚਲ ਕਰਨ ਤਾਂ ਅੱਛਾ ਹੋਵੇਗਾ। ਜਿਥੋਂ ਤੱਕ ਏ. ਬੀ. ਕੀਥ ਦਾ ਸੰਸਕ੍ਰਿਤ ਸਾਹਿਤ ਦਾ ਇਤਿਹਾਸ ਪੜ੍ਹਨ ਦੀ ਗੱਲ ਹੈ, ਮੈਂ ਉਨ੍ਹਾਂ ਦੀ ਸਲਾਹ ਤੋਂ ਪਹਿਲਾਂ ਹੀ ਪੜ੍ਹਿਆ ਹੋਇਆ ਸੀ। ਕੁਝ ਹੋਰ ਸਬੰਧਤ ਕਿਤਾਬਾਂ ਦੱਸਣ ਤਾਂ ਮੈ ਉਨ੍ਹਾਂ ਨੂੰ ਪੜ੍ਹਨਾ ਪਸੰਦ ਕਰਾਂਗਾ।

*ਯੋਗ ਦਾ ਅਰੰਭਕ ਕਾਲ ਤੇ ਈਸ਼ਵਰ ਸਬੰਧ* : ਮੇਰੇ ਲੇਖ ਦਾ ਮੁੱਖ ਤਰਕ ਇਹ ਸੀ ਕਿ ਅਰੰਭਿਕ ਸਮੇਂ ਯੋਗ ਦਰਸ਼ਨ ਸਾਂਖ ਨਾਲ ਜੁੜਿਆ ਹੋਇਆ ਸੀ। ਸਾਂਖ ਵਿੱਚ ਪਰਮਾਤਮਾ ਦੀ ਸੰਕਲਪਨਾ ਨਹੀਂ ਹੈ। ਹੌਲੀ ਹੌਲੀ ਨਾ ਕੇਵਲ ਸਾਂਖ ਅਤੇ ਯੋਗ ਹੀ ਸੁਤੰਤਰ ਦਰਸ਼ਨ ਪ੍ਰਣਾਲੀਆਂ ਵਜੋਂ ਵਿਕਸਤ ਹੋਏ ਸਗੋਂ ਯੋਗ ਵਿਚ ਈਸ਼ਵਰ ਦੀ ਸੰਕਲਪਨਾ ਆਉਣ ਲੱਗ ਪਈ ਅਤੇ ਇਸਨੂੰ ਆਸਤਕ ਸਾਂਖ ਆਖਿਆ ਜਾਣ ਲੱਗ ਪਿਆ। ਇਸਦੀ ਪੁਸ਼ਟੀ ਲਈ ਮੈਂ ਰਿਚਰਡ ਗਾਰਬੇ, ਰਾਧਾ ਕ੍ਰਿਸ਼ਨ ਅਤੇ ਦੈਬੀ ਪ੍ਰਸਾਦ ਚਟੋਪਾਧਿਆ ਦੇ ਵਿਚਾਰਾਂ ਨੂੰ ਸਹੀ ਮੰਨਿਆ ਸੀ। ਮਨੁੱਖੀ ਚਿੰਤਨ ਵਿੱਚ ਜਾਦੂ ਚਿੰਤਨ ਪਹਿਲਾਂ ਅਤੇ ਧਰਮ ਚਿੰਤਨ ਬਾਦ ਵਿਚ ਹੋਂਦ ਵਿੱਚ ਆਉਂਦਾ ਹੈ। ਜਾਦੂ ਚਿੰਤਨ ਵਿੱਚ ਈਸ਼ਵਰ ਦੀ ਸੰਕਲਪਨਾ ਨਹੀਂ ਹੈ। ਇਹ ਦੋਵੇਂ ਪੜਾਅ ਇਕ ਨਹੀਂ ਹਨ। ਸੋ ਜਦੋਂ ਪਹਿਲੇ ਜਾਦੂ-ਚਿੰਤਨ ਦੇ ਭਾਰੂ ਹੋਣ ਸਮੇਂ ਈਸ਼ਵਰ ਦੀ ਸੰਕਲਪਨਾ ਨਹੀਂ ਸੀ ਤਾਂ ਉਸ ਸਮੇਂ ਦੇ 'ਯੋਗ' ਵਿਚ ਕਿਥੋਂ ਆ ਸਕਦੀ ਸੀ। ਸਮੇਂ ਨਾਲ ਮੁਢਲੇ ਨਾਸਤਿਕ ਯੋਗ ਵਿੱਚ ਈਸ਼ਵਰਵਾਦੀਆਂ ਵਲੋਂ ਈਸ਼ਵਰ ਸੰਕਲਪ ਦੀ ਘੁਸਪੈਠ ਹੋ ਸਕਦੀ ਹੈ ਅਤੇ ਇਹੀ ਹੋਈ ਹੈ ਅਤੇ ਉਪਰ ਦੱਸੇ ਵਿਦਵਾਨ ਇਸਨੂੰ ਮੰਨਦੇ ਹਨ, ਮੈਂ ਵੀ ਉਪਰਲੇ ਵਿਦਵਾਨਾਂ ਨਾਲ ਸਹਿਮਤ ਹਾਂ। ਜੇ ਟਿੱਪਣੀਕਾਰ ਇਸ ਨਾਲ ਸਹਿਮਤ ਨਹੀਂ ਹਨ ਤਾਂ ਇਸਦਾ ਅਰਥ ਇਹ ਨਹੀਂ ਕਿ ਅਸੀਂ 'ਤੁਕਿਆਂ' ਤੋਂ ਕੰਮ ਲੈਂਦੇ ਹਾਂ ਅਤੇ 'ਟਿਪਣੀਕਾਰ' ਕੋਲ ਹੀ ਤਰਕ ਦੇ ਤੀਰ ਹਨ।

ਜਿਥੋਂ ਤੱਕ ਟਿੱਪਣੀਕਾਰ ਦਾ ਯੋਗ ਦੇ ਹੋਂਦ ਵਿੱਚ ਆਉਣ ਨੂੰ ਗੁਲਾਮਦਾਰੀ ਯੁੱਗ ਨਾਲ ਜੋੜਨ ਦੀ ਗਲ ਹੈ, ਮੈਂ ਇਸ ਨਾਲ ਬਿਲਕੁਲ ਸਹਿਮਤ ਹਾਂ। ਜਦੋਂ ਮਨੁੱਖੀ ਸਮਾਜ ਵਿਚ ਸੰਦ ਦੀ ਈਜਾਦ ਨਾਲ ਮਨੁੱਖ ਆਪਣੀ ਲੋੜ ਤੋਂ ਵਧੇਰੇ ਪੈਦਾਵਾਰ ਕਰਨ ਦੇ ਸਮਰੱਥ ਹੋ ਗਿਆ ਤਾਂ ਉਸੇ ਸਮੇਂ ਹੀ ਕੰਮ-ਵੰਡ ਹੋਣੀ ਸ਼ੁਰੂ ਹੋਈ ਜੋ ਪਿਛੋਂ ਜਾ ਕੇ ਜਮਾਤੀ ਅਤੇ ਭਾਰਤੀ ਪ੍ਰਸੰਗ ਵਿਚ ਜਾਤ ਵੰਡ ਦਾ ਆਧਾਰ ਬਣੀ। ਅਜਿਹੀ ਸਥਿਤੀ ਵਿੱਚ ਸਰੀਰਕ ਅਤੇ ਮਾਨਸਿਕ ਮਿਹਨਤ ਵਿੱਚ ਵੀ ਵੰਡ ਹੋਈ। ਯੋਗ ਦੇ ਆਸਨਾਂ ਦੀ ਲੋੜ ਸਰੀਰਕ ਕੰਮ ਘੱਟ ਅਤੇ ਮਾਨਸਿਕ ਕੰਮ ਕਰਨ ਵਾਲਿਆਂ ਨੂੰ ਪਈ ਹੋਵੇਗੀ। ਮੋਟੀ ਵੰਡ ਅਨੁਸਾਰ ਸਰੀਰਕ ਮਿਹਨਤ ਕਰਨ ਵਾਲੇ ਦਲਿਤ, ਸ਼ੋਸ਼ਿਤ ਹਨ ਅਤੇ ਵਿਹਲੇ ਰਹਿਣ ਵਾਲੇ ਮਾਲਕ, ਸ਼ਾਸ਼ਕ ਹਨ। ਜਦੋਂ ਆਰੰਭਿਕ ਸਮੇਂ ਘਮਸਾਨ ਦਾ ਸੱਤਾ ਭੇੜ ਚੱਲ ਰਿਹਾ ਹੋਵੇ ਉਸ ਸਮੇਂ ਦੇ ਮਾਲਕਾਂ ਨੂੰ ਵਿਹਲੜ ਤਾਂ ਆਖਿਆ ਜਾ ਸਕਦਾ ਹੈ ਪਰ ਉਨ੍ਹਾਂ ਨੂੰ ਸਰੀਰਕ ਪੱਖ ਤੋਂ ਢਿੱਲੇ ਕਿਆਸ ਕਰਨਾ ਮੁਸ਼ਕਲ ਹੈ ਸਗੋਂ ਉਹ ਸਰੀਰਕ ਪੱਖ ਤੋਂ ਵਧੇਰੇ ਤਕੜੇ ਹੋਣ ਦੀਆਂ ਸੰਭਾਵਨਾਵਾਂ ਰੱਖਦੇ ਸਨ ਤਾਂ ਹੀ ਉਹ ਗੁਲਾਮਾਂ ਨੂੰ ਕਾਬੂ ਰਖ ਸਕਦੇ ਹੋਣਗੇ। ਸੋ ਅਜਿਹੀ ਸਥਿਤੀ ਵਿਚ ਯੋਗ ਦੀ ਕਾਢ ਨੂੰ ਨਿਰੋਲ ਗੁਲਾਮ ਮਾਲਕਾਂ ਤੱਕ ਹੀ ਸੀਮਤ ਕਰ ਦੇਣੀ ਵੀ ਸ਼ਾਇਦ ਠੀਕ ਨਾ ਹੋਵੇ। ਗੁਲਾਮਾਂ ਅਤੇ ਮਾਲਕਾਂ ਵਾਲੀ ਵੰਡ ਦੀ ਥਾਂ ਜੇ ਮਾਨਸਿਕ ਅਤੇ ਸਰੀਰਕ ਮਿਹਨਤ ਦੀ ਵੰਡ ਨੂੰ ਹੀ ਧਿਆਨ ਵਿਚ ਰੱਖੀਏ ਤਾਂ ਯੋਗ ਦੀ ਲੋੜ ਪੈਦਾ ਹੋਣ ਦਾ ਉੱਤਰ ਮਿਲ ਜਾਂਦਾ ਹੈ। ਸੋ ਠੋਸ ਰੂਪ ਵਿਚ ਮਨੁੱਖੀ ਸਮਾਜ ਵਿਚ ਸਰੀਰਕ ਅਤੇ ਮਾਨਸਿਕ ਮਿਹਨਤ ਵਿਚ ਕੰਮ-ਵੰਡ ਹੋਣ ਨਾਲ ਮਾਨਸਿਕ ਮਿਹਨਤ ਵਾਲਿਆਂ ਰਿਸ਼ੀਆਂ ਵਲੋਂ ਇਸਦੇ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ।

**ਪਤੰਜਲੀ ਯੋਗ ਸੂਤਰ ਤੇ ਈਸ਼ਵਰਵਾਦ** -: ਮੈਂ ਇਹ ਕਿਤੇ ਨਹੀਂ ਲਿਖਿਆ ਕਿ ਪਤੰਜਲੀ ਦਾ ਯੋਗ ਸੂਤਰ ਨਾਸਤਿਕ ਸੀ। ਸਗੋਂ ਮੈਂ ਤਾਂ ਪ੍ਰਸ਼ਨ ਕੀਤਾ ਹੈ ਕਿ 'ਜਦ ਸਿਧਾਂਤਕ ਨਾਸਤਿਕ ਸਾਂਖ ਦਰਸ਼ਨ ਦਾ ਵਿਵਹਾਰਕ ਰੂਪ ਯੋਗ ਸੀ ਫਿਰ ਯੋਗ ਦਰਸ਼ਨ ਦੇ ਵਿਚਾਰਾਂ ਅਤੇ ਕ੍ਰਿਆਵਾਂ ਨੂੰ ਸੂਤਰਬਧ ਕਰਨ



ਲੱਗਿਆਂ ਪਤੰਜਲੀ ਨੇ ਈਸ਼ਵਰਵਾਦ ਦੀ ਟਾਕੀ ਕਿਉਂ ਲਾਈ? ਇਥੇ ਮੈਂ ਦੈਬੀ ਪ੍ਰਸਾਦ ਚਟੋਪਾਧਿਆਏ ਨੂੰ ਉਧਰਿਤ ਕੀਤਾ ਹੈ ਅਤੇ ਅੰਤ ਵਿਚ ਯੋਗ ਦਰਸ਼ਨ ਬਾਰੇ ਜੋ ਮੈਂ ਵਿਚਾਰ ਦਰਸਾਏ ਹਨ ਉਹ ਪਤੰਜਲੀ ਦੇ ਯੋਗ ਸੂਤਰਾਂ ਉਪਰ ਅਧਾਰਿਤ ਨਹੀਂ ਹਨ ਸਗੋਂ ਸਮੁੱਚੇ ਯੋਗ ਦਰਸ਼ਨ ਬਾਰੇ ਸਨ। ਪਤਾ ਨਹੀਂ ਕਿਉਂ ਟਿੱਪਣੀਕਾਰ ਇਨਾਂ ਨੂੰ ਰਲਗੱਡ ਕਰ ਗਿਆ ਹੈ। ਮੈਂ ਇਸ ਚਰਚਾ ਦੇ ਅੰਤ ਵਿਚ ਲਿਖਿਆ ਸੀ, 'ਯੋਗ ਦਰਸ਼ਨ ਰੂਪ ਵਿਚ ਨਾਸਤਕ ਦਰਸ਼ਨ ਸੀ' ਇਸਦਾ ਪਿਛੋਕੜ ਸਾਂਖ ਨਾਲ ਜੁੜਦਾ ਹੋਣ ਕਰਕੇ ਅਜਿਹਾ ਸੀ। 'ਇਹ ਸਰੀਰਕ ਅਤੇ ਮਾਨਸਿਕ ਕਸਰਤਾਂ ਰਾਹੀਂ ਮਨੋ-ਸਰੀਰਕ ਦੁੱਖਾਂ ਨੂੰ ਦੂਰ ਕਰਕੇ ਆਨੰਦ ਦੀ ਭਾਲ ਵਿਚ ਰਹਿੰਦਾ ਸੀ' ਯੋਗਾ ਕਰਨ ਦਾ ਕਾਰਨ ਸਰੀਰਕ ਦੁੱਖ ਦੂਰ ਕਰਕੇ ਸਿਹਤਮੰਦ ਰਹਿਣਾ ਹੀ ਹੈ ਅਤੇ ਮਾਨਸਿਕ ਪੱਧਰ ਤੇ (ਆਨੰਦ) ਦੀ ਭਾਲ ਵੀ ਹੈ। ਇਸ ਵਿੱਚ ਈਸ਼ਵਰ ਦੀ ਸੰਕਲਪਨਾ ਸਮਕਾਲੀ ਦਬਾਵਾਂ ਦਾ ਸਿੱਟਾ ਸੀ। ਮੇਰੀ ਇਸ ਧਾਰਨਾ ਦਾ ਆਧਾਰ ਦੈਬੀ ਪ੍ਰਸਾਦ ਚਟੋਪਾਧਿਆ, ਰਿਚਰਡ ਗਾਰਬੇ ਅਤੇ ਰਾਧਾ ਕ੍ਰਿਸ਼ਨ ਦੇ ਵਿਚਾਰ ਹਨ ਜੇ ਇਸਨੂੰ ਟਿੱਪਣੀਕਾਰ ਨਹੀਂ ਮੰਨਦਾ ਤਾਂ ਇਸ ਵਿੱਚ ਮੇਰਾ ਕੀ ਕਸੂਰ ਹੈ? ਬਿਲਕੁਲ ਉਸ ਤਰ੍ਹਾਂ ਜਿਵੇਂ ਜੇ ਮੈਂ ਉਸਦੀ ਧਾਰਨਾਵਾਂ ਨੂੰ ਨਹੀਂ ਮੰਨ ਰਿਹਾ ਤਾਂ ਇਸ ਵਿਚ ਟਿੱਪਣੀਕਾਰ ਦਾ ਕੀ ਕਸੂਰ ਹੋ ਸਕਦਾ ਹੈ। ਜਿਥੋਂ ਤੱਕ ਟਿੱਪਣੀਕਾਰ ਵਲੋਂ ਰਾਹੁਲ ਸੰਕਰਾਤਾਇਣ ਦੇ ਹਵਾਲੇ ਨਾਲ ਯੋਗ ਦਰਸ਼ਨ ਨੂੰ ਈਸ਼ਵਰ ਸੰਕਲਪਨਾ ਨਾਲ ਭਰਪੂਰ ਦਿਖਾਉਣ ਦੀ ਗੱਲ ਹੈ। ਇਹ ਗੱਲ ਤਾਂ ਸਵੈਸਿੱਧ ਹੈ ਕਿ ਪਤੰਜਲੀ ਯੋਗ ਸੂਤਰਾਂ ਵਿਚ 23 ਤੋਂ 29 ਸੂਤਰ ਤੱਕ ਈਸ਼ਵਰ ਦੀ ਗੱਲ ਹੈ। ਮਸਲਾ ਤਾਂ ਇਸ ਤੋਂ ਅੱਗੇ ਸ਼ੁਰੂ ਹੁੰਦਾ ਹੈ ਕਿ ਇਹ ਪ੍ਰਸੰਗ ਸਮੁੱਚੇ ਯੋਗ ਆਸਨਾਂ ਜਾਂ ਦਰਸ਼ਨ ਨਾਲ ਜੁੜਦਾ ਕਿਉਂ ਨਹੀਂ ਹੈ। ਅਸੀਂ ਉਪਨਿਸ਼ਦਾਂ ਨੂੰ ਨਾਸਤਿਕ ਅਤੇ ਚਾਰਵਾਕ ਨੂੰ ਆਸਤਿਕ ਦਰਸ਼ਨ ਕਿਉਂ ਨਹੀਂ ਮੰਨ ਲੈਂਦੇ? ਕਿਉਂਕਿ ਦੋਹਾਂ ਦਾ ਆਪੋ ਆਪਣਾ ਵਿਚਾਰਧਾਰਕ ਪ੍ਰਬੰਧ ਹੈ। ਪਰ ਯੋਗ ਦਰਸ਼ਨ ਦਾ ਪ੍ਰਬੰਧ ਤਾਂ ਨਾਸਤਿਕ ਸਾਂਖ ਤੋਂ ਪ੍ਰਭਾਵਤ ਹੋਣ ਕਰਕੇ ਪਦਾਰਥਵਾਦੀ ਹੈ, ਪਰ ਇਸ ਵਿੱਚ ਈਸ਼ਵਰ ਦਾ ਜਿਕਰ ਵੀ ਕਿਤੇ ਕਿਤੇ ਮਿਲ ਜਾਂਦਾ ਹੈ। ਇਸ ਕਾਰਨ ਇਸ ਬਾਰੇ ਬਹਿਸ ਚਲਦੀ ਹੈ।

**ਭੌਤਿਕਵਾਦੀ ਦਰਸ਼ਨ 'ਚ ਈਸ਼ਵਰਵਾਦ ਕਿਉਂ** - ਸਾਡੇ ਟਿੱਪਣੀਕਾਰ ਅਖੀਰ ਵਿੱਚ ਮੰਨ ਜਾਂਦੇ ਹਨ ਕਿ ਪੁਰਾਣੇ ਪਦਾਰਥਵਾਦੀ ਦਰਸ਼ਨਾਂ ਵਿਚ ਅਧਿਆਤਮਕਵਾਦ ਨੇ ਵੱਡੀ ਪੱਧਰ ਤੇ ਭੰਨਤੋੜ ਕੀਤੀ ਅਤੇ ਰਲਾਅ ਪਾ ਦਿੱਤਾ ਸੀ। ਸਾਡੇ ਟਿੱਪਣੀਕਾਰ ਸਿਰਫ ਜ਼ਬਰਦਸਤੀ ਗ੍ਰੰਥਾਂ ਨੂੰ ਸਾੜ੍ਹਨ ਅਤੇ ਜਾਣ ਬੁੱਝ ਕੇ ਅਧਿਆਤਮਵਾਦੀ ਰਲਾਅ ਪਾਉਣ ਤੱਕ ਹੀ ਸੀਮਤ ਰਹਿੰਦੇ ਹਨ। ਮੇਰੀ ਸਮਝ ਅਨੁਸਾਰ ਜਦੋਂ ਦੋ ਦਰਸ਼ਨਾਂ ਦਰਮਿਆਨ ਅਜਿਹੀ ਟੱਕਰ ਚੱਲ ਰਹੀ ਹੋਵੇ ਤਾਂ ਉਸ ਸਮੇਂ ਦੋਹਾਂ ਦਰਸ਼ਨਾਂ ਤੋਂ ਪ੍ਰਭਾਵਤ ਹੋ ਜਾਣ ਵਾਲੇ ਅਤੇ ਦੋਹਾਂ ਦਾ ਸੰਸ਼ਲੇਸ਼ਣ ਪੈਦਾ ਕਰਨ ਵਾਲੇ ਵੀ ਪੈਦਾ ਹੋਣ ਦੀ ਸੰਭਾਵਨਾ ਹੁੰਦੀ ਹੈ ਅਤੇ ਜਾਣ ਬੁਝਕੇ ਜਿਥੇ ਜਬਦਰਸਤੀ ਰਲਾਅ ਪਾਉਣ ਦੀ ਸੰਭਾਵਨਾ ਹੁੰਦੀ ਹੈ ਉਥੇ ਆਪਣੇ ਦਰਸ਼ਨ ਨੂੰ ਬਚਾਉਣ ਖਾਤਰ ਬਾਹਰੀ ਹਾਲਤਾਂ ਅਨੁਸਾਰ ਬਾਹਰੀ ਰੂਪ ਬਦਲ ਲੈਣ ਦੀ ਵੀ ਸੰਭਾਵਨਾ ਹੁੰਦੀ ਹੈ। ਮੈਂ ਇਹ ਕਿਤੇ ਨਹੀਂ ਲਿਖਿਆ ਕਿ ਕਪਿਲ, ਕਣਾਕ ਜਾਂ ਗੌਤਮ ਕਾਇਰ ਸਨ। ਸਗੋਂ ਮੈਂ ਤਾਂ ਸਿਰਫ ਇਹ ਲਿਖਿਆ ਹੈ ਕਿ ਸ਼ਾਇਦ ਕੁਝ ਯੋਗ-ਦਰਸ਼ਨ ਦੇ ਸਿਰਜਕ ਜਾਣ ਬੁਝਕੇ ਆਪਣੇ ਸਮਕਾਲੀ ਦਬਾਵਾਂ ਅਧੀਨ ਬਾਹਰੀ ਅਧਿਆਤਮਵਾਦੀ ਮੁਲੰਮਾ ਚੜ੍ਹਾ ਰਹੇ ਹੋਣ ਅਤੇ ਪਤੰਜਲੀ ਉਨ੍ਹਾਂ ਵਿਚੋਂ ਇੱਕ ਹੋ ਸਕਦਾ ਹੈ। ਟਿੱਪਣੀਕਾਰ ਨੇ 'ਕਮਿਉਨਿਸਟਾਂ ਦੇ ਨਾਸਤਿਕ ਹੋਣ ਦੇ ਬਾਵਜੂਦ ਹਰ ਥਾਂ ਨਾਸਤਿਕ ਹੋਣਾ ਨਾ ਪ੍ਰਚਾਰਨ' ਨੂੰ 'ਬੇਢਬੀ' ਦਲੀਲ ਆਖਕੇ ਹੀ ਰੱਦ ਨਹੀਂ ਕੀਤਾ ਸਗੋਂ ਕਮਿਊਨਿਸਟਾਂ ਦੇ ਨਾਸਤਿਕ ਹੋਣ ਤੇ ਹੀ ਸ਼ੱਕ ਪ੍ਰਗਟ ਕੀਤਾ ਹੈ। ਚਲੋ ਆਪਾਂ ਤਰਕਸ਼ੀਲਾਂ ਦੀ ਗੱਲ ਕਰ ਲੈਂਦੇ ਹਾਂ। ਤਰਕਸ਼ੀਲ ਆਪਣਾ ਮੈਂਬਰ ਬਨਾਉਣ ਸਮੇਂ ਨਾਸਤਿਕ ਹੋਣ ਦਾ ਪ੍ਰਣ ਪੱਤਰ ਭਰਾਉਂਦੇ ਰਹੇ ਹਨ। ਪਰ ਇਸਦੇ ਬਾਵਜੂਦ ਕਈ ਵਾਰ ਧਾਰਮਿਕ ਸਥਾਨਾਂ ਵਿਚ ਧਾਰਮਿਕ ਅਦਾਰਿਆਂ ਦੇ ਸਪੀਕਰ ਵਰਤਦਿਆਂ ਅਸੀਂ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕਰਦੇ ਹਾਂ। ਅਜਿਹੇ ਸਮੇਂ ਕਈ ਨਵੇਂ ਵਿਅਕਤੀ ਦੋਹਾਂ ਵਿਚਾਰਧਾਰਾਵਾਂ ਵਿਚਕਾਰ ਸੁਰਮੇਲਤਾ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਕਈ ਜਬਰਦਸਤੀ ਧਾਰਮਿਕ ਗ੍ਰੰਥਾਂ ਨੂੰ ਨਾਸਤਿਕ ਤਕ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ। ਅਜਿਹੇ ਭੇੜ ਸਮੇਂ ਹਾਲਤ ਦੀ ਨਜ਼ਾਕਤ ਵਿਚ ਕਈ ਸੱਜਣ ਤਰਕਸ਼ੀਲ -ਨਾਸਤਿਕ ਦਰਸ਼ਨ ਉਪਰ 'ਅਧਿਆਤਮਵਾਦ' ਦੀ 'ਟਾਕੀਆਂ' ਲਾ ਲੈਂਦੇ ਹਨ। ਤਿੱਖੀ ਵਿਰੋਧਤਾਈ ਤੋਂ ਬਚਾਅ ਲਈ ਸਮਝੌਤੇ ਦੀ 'ਛਤਰੀ' ਤਾਣ ਲੈਂਦੇ ਹਨ। ਇਸ ਨਾਲ ਤਰਕਸ਼ੀਲ 'ਕਾਇਰ' ਸਾਬਤ ਨਹੀਂ ਹੁੰਦੇ। ਤਰਕਸ਼ੀਲ ਆਪਣੀ ਗੱਡੀ ਠੀਕ ਨਾਸਤਿਕ ਦਿਸ਼ਾ ਵੱਲ ਲੈ ਜਾ ਰਹੇ ਹਨ ਪਰ ਰਸਤੇ ਵਿਚ ਵੱਡਾ ਪੱਥਰ ਦੇਖਕੇ ਪਿਛੇ ਨੂੰ ਵਲ ਪਾ ਕੇ ਮੁੜ ਰਸਤੇ ਪੈ ਜਾਣ ਦੀ "ਪੈਂਤਰੇਬਾਜੀ" ਜਨਤਕ ਜਥੇਬੰਦੀਆਂ ਕਰਦੀਆਂ ਰਹਿੰਦੀਆਂ ਹਨ।

ਇਸੇ ਭਾਗ ਵਿੱਚ ਟਿੱਪਣੀਕਾਰ ਦੈਬੀਪ੍ਰਸਾਦ ਚਟੋਪਾਧਿਆ ਨੂੰ ਪਦਾਰਥਵਾਦੀ ਮੰਨਣ ਤੇ ਕਿੰਤੂ ਪ੍ਰਗਟ ਕਰਦਾ ਹੈ ਅਤੇ ਇਸ ਨੂੰ ਉਸਦੀ ਥਿੜਕਨ ਵਜੋਂ ਲੈਂਦਾ ਹੈ। ਜਦੋਂ ਕਿ ਉਹ ਕੇਵਲ ਜਾਦੂ ਚਿੰਤਨ ਅਤੇ ਧਰਮ ਚਿੰਤਨ ਨੂੰ ਵੱਖਰਾ ਕਰਕੇ ਇਹ ਦਸਦਾ ਹੈ ਕਿ ਜਾਦੂ ਚਿੰਤਨ ਵਿਚ ਪਦਾਰਥਵਾਦੀ ਅੰਸ਼ ਪਏ ਸਨ ਜਦੋਂ ਕਿ ਧਰਮ ਚਿੰਤਨ ਸ਼ੁੱਧ ਵਿਚਾਰਵਾਦੀ ਫਲਸਫਾ ਹੈ। ਜਾਦੂ ਚਿੰਤਨ ਨੂੰ ਆਪਣੇ ਸਮੇਂ ਦੀ ਪਦਾਰਥਵਾਦੀ ਸਮਝ ਮੰਨਣਾ ਹੋਰ ਗੱਲ ਹੈ। ਅੱਜ ਜਾਦੂ

ਚਿੰਤਨ ਨੂੰ ਠੀਕ ਮੰਨਣਾ ਹੋਰ ਗਲ ਹੈ। ਟਿੱਪਣੀਕਾਰ ਨੂੰ ਦੋਹਾਂ ਦਰਮਿਆਨ ਫਰਕ ਦੀ ਸੋਝੀ ਹੋਣੀ ਚਾਹੀਦੀ ਹੈ । ਦੁਸ਼ਮਣ ਨੂੰ ਮਾਰਨ ਲਈ ਉਸਦਾ ਪੁਤਲਾ ਬਣਾ ਕੇ ਮਾਰਨਾ, ਉਸ ਸਮੇਂ ਦੀ ਪਦਾਰਥਵਾਦੀ ਸਮਝ ਸੀ। ਅੱਜ ਇਸਨੂੰ ਠੀਕ ਮੰਨਣਾ ਗਲਤ ਹੈ । ਪਰ ਇਸਨੂੰ ਉਸ ਸਮੇਂ ਵੀ ਗਲਤ ਮੰਨਣਾ, ਉਸ ਸਮੇਂ ਦੇ ਮਨੁੱਖ ਦੀ ਸੋਝੀ ਸੀਮਤ ਹੋਣ ਦੀ ਥਾਂ ਅੱਜ ਦੇ ਮਨੁੱਖ ਦੀ ਸੋਝੀ ਸੀਮਤ ਹੋਣ ਦਾ ਪ੍ਰਮਾਣ ਹੈ। (ਦਲੀਲ ਜਿਸ ਪਾਸੇ ਵੱਲ ਸੇਧਤ ਹੈ ਆਸ ਹੈ, ਟਿੱਪਣੀਕਾਰ ਗੁੱਸਾ ਨਹੀਂ ਕਰੇਗਾ।)

5 **ਅੰਤਮ ਗਲਤ ਸਿਟਿਆਂ ਬਾਰੇ** - ਟਿੱਪਣੀਕਾਰ ਅਨੁਸਾਰ ਪਹਿਲਾ ਗਲਤ ਸਿੱਟਾ ਯੋਗ ਦੇ ਅਧਿਆਤਮਵਾਦੀ ਨਿਯਮਾਂ ਨੂੰ ਛੱਡਕੇ ਬਾਕੀ ਪੰਜ ਬਿਰਤੀਆਂ ਅਤੇ ਅਸ਼ਟਾਂਗ ਮਾਰਗ ਨੂੰ ਅਪਨਾਉਣ ਦੀ ਸਿਫਾਰਸ਼ ਕਰਨੀ ਹੈ।

ਮੈਂ ਸਿਰਫ ਯੋਗ ਦੇ ਅਸ਼ਟਾਂਗ ਮਾਰਗ ਅਤੇ ਪੰਜ ਬਿਰਤੀਆਂ ਨੂੰ ਵਿਆਖਿਆ ਦਿੰਦਿਆਂ ਫਜ਼ੂਲ ਅਧਿਆਤਮਵਾਦੀ ਨਿਯਮਾਂ ਅਤੇ ਆਮ ਜਿੰਦਗੀ ਲਈ ਉਪਯੋਗੀ ਪਦਾਰਥਵਾਦੀ ਨਿਯਮਾਂ ਵਿੱਚ ਨਿਖੇੜਾ ਕੀਤਾ ਹੈ । ਕੀ ਟਿੱਪਣੀਕਾਰ ਅਨੁਸਾਰ ਮੈਨੂੰ ਉਪਯੋਗੀ ਪਦਾਰਥਵਾਦੀ ਨਿਯਮਾਂ ਦੀ ਥਾਂ ਫਜ਼ੂਲ ਅਧਿਆਤਮਵਾਦੀ ਨਿਯਮਾਂ ਨੂੰ ਅਪਨਾਉਣ ਦੀ ਸਿਫਾਰ ਸ਼ ਕਰਨੀ ਚਾਹੀਦੀ ਸੀ ? ਕੀ ਹੁਣ ਸਰਪ ਆਸਨ ਤੋਂ ਰੀੜ ਦੀ ਹੱਡੀ ਦੇ ਦਰਦ ਵਾਲੇ ਇਸ ਕਰਕੇ ਲਾਭ ਨਾ ਉਠਾਉਣ ਕਿ ਇਹ ਤਾਂ ਯੋਗ ਵਿਚ ਦਰਜ ਹੈ।

ਦੂਜਾ ਯੋਗ ਦਰਸ਼ਨ ਨੂੰ ਨਾਸਤਿਕ ਘੋਸ਼ਿਤ ਕਰਨਾ ਹੈ। ਮੈਂ ਯੋਗ ਦਰਸ਼ਨ ਨੂੰ ਨਾਸਤਿਕ ਘੋਸ਼ਤ ਨਹੀਂ ਕੀਤਾ ਹੈ ਸਿਰਫ ਉਸਦੇ ਅੰਦਰੂਨੀ ਪ੍ਰਬੰਧ ਵਿੱਚ ਈਸ਼ਵਰ ਸੰਕਲਪਨਾ ਦੀ ਬੇਮੇਲਤਾ ਬਾਰੇ ਗੱਲ ਕੀਤੀ ਹੈ। ਇਸ ਬਾਰੇ ਪਹਿਲਾਂ ਵੀ ਕਾਫੀ ਗੱਲ ਹੋ ਚੁੱਕੀ ਹੈ ।

ਤੀਜਾ 'ਮਨ ਨੂੰ ਕਿਸੇ ਵਿਸ਼ੇ ਤੇ ਇਕਾਗਰ ਕਰਕੇ ਹੱਲ ਲਭਿਆ ਜਾ ਸਕਦਾ ਹੈ'। ਮੈਂ ਇਹ ਕਿਤੇ ਨਹੀਂ ਲਿਖਿਆ ਕਿ 'ਸਿਰਫ' ਮਨ ਨੂੰ ਇਕਾਗਰ ਕਰਕੇ ਹੱਲ ਲਭਿਆ ਜਾ ਸਕਦਾ ਹੈ। ਪਰ ਮਨ ਨੂੰ ਇਕਾਗਰ ਕਰੇ ਬਗੈਰ ਵੀ ਸੋਚ ਵਿਚਾਰ ਸੰਭਵ ਹੈ, ਇਹ ਨਵੀਂ ਖੋਜ ਹੈ। ਟਿੱਪਣੀਕਾਰ ਦੀ ਇਸ ਖੋਜ ਤੋਂ ਬਾਦ ਅਧਿਆਪਕ ਬੱਚਿਆਂ ਨੂੰ ਆਖਿਆ ਕਰਨਗੇ 'ਮਨ ਖਿੰਡਾਅ ਕੇ ਪੜ੍ਹੋ', "ਮਨ ਭਟਕਾ ਕੇ ਪੜ੍ਹੋ" "ਮਨ ਲਾ ਕੇ ਪੜ੍ਹਨਾ ਮਨ੍ਹਾ ਹੈ "।

ਚੌਥਾ "ਸਵੈ ਸੰਮੋਹਨ ਹੀ ਧਿਆਨ ਹੈ "। ਮੈਂ ਇਥੇ ਯੋਗ ਸ਼ਬਦਾਵਲੀ ਵਿਚ ਵਰਤੇ ਜਾਂਦੇ ਪਦ ਧਿਆਨ ਦੀ ਮਨੋਵਿਗਿਆਨਕ ਵਿਆਖਿਆ ਦਿੱਤੀ ਹੈ ।ਆਮ ਸ਼ਬਦਾਵਲੀ ਵਿਚ ਧਿਆਨ ਦਾ ਅਰਥ ਉਹੀ ਹੈ ਜੋ ਟਿੱਪਣੀਕਾਰ ਨੇ ਕੀਤਾ ਹੈ। ਟਿੱਪਣੀਕਾਰ ਜੇ ਮੇਰੇ ਲੇਖ ਅਤੇ ਆਪਣੀ ਟਿਪਣੀ ਨੂੰ ਦੁਬਾਰਾ ਪੜ੍ਹੇ ਤਾਂ ਉਹ ਬਹੁਤ ਸਾਰੀਆਂ ਗੱਲਾਂ ਨਾਲ ਖੁਦ ਹੀ ਸਹਿਮਤ ਹੋ ਜਾਵੇਗਾ ।

ਟਿੱਪਣੀਕਾਰ ਨੇ ਲੇਖ ਨੂੰ ਪੜ੍ਹਕੇ 13 ਪੰਨਿਆਂ ਦੀ ਲੰਮੀ ਟਿੱਪਣੀ ਭੇਜੀ ਹੈ, ਇਸ ਲਈ ਲੇਖਕ ਉਸਦਾ ਧੰਨਵਾਦੀ ਹੈ । ਪਰੰਤੂ ਜੇ ਟਿੱਪਣੀਕਾਰ ਪੈਂਤਰੇਬਾਜੀ, ਚੋਰੀ, ਹਥਫੇਰੀ, ਨਕਲ ਛਾਪਣਾ, ਦਿਖਾਵੇਬਾਜੀ, ਬਗੈਰ ਸੋਚੇ ਸਮਝੇ, ਤੀਰ ਤੁੱਕੇ ਮਾਰਨੇ, ਧੂਅ ਘੜੀਸ ਆਦਿ ਸ਼ਬਦ ਵਰਤਣ ਦੀ ਥਾਂ 'ਤੇ ਆਪਣੀ ਗੱਲ ਆਖੀ ਜਾਂਦਾ ਤਾਂ ਜਿਆਦਾ ਠੀਕ ਹੋਣਾ ਸੀ । ਵਿਚਾਰਾਂ ਵਿਚ ਮੱਤਭੇਦ ਹੋ ਸਕਦੇ ਹਨ ਪਰ ਸਿਰਫ ਆਪਣੇ ਵਿਚਾਰਾਂ ਨੂੰ ਠੀਕ ਸਮਝਣਾ ਅਤੇ ਉਸ ਨਾਲ ਨਾ ਮਿਲਣ ਵਾਲੇ ਵਿਚਾਰਾਂ ਨੂੰ ਇਕ ਸਿਰੇ ਤੋਂ ਹੀ ਰੱਦ ਕਰ ਦੇਣਾ ਯੋਗ ਨਹੀਂ ਹੁੰਦਾ। ਇੱਕ ਵਾਰ ਫਿਰ ਸਪਸ਼ਟ ਕਰ ਦੇਣਾ ਠੀਕ ਹੋਵੇਗਾ ਕਿ ਲੇਖ ਦਾ ਮਹੱਤਵ ਯੋਗਦਰਸ਼ਨ ਨੂੰ ਠੀਕ ਜਾਂ ਗਲਤ ਸਿੱਧ ਕਰਨ ਦੀ ਥਾਂ ਉਸ 'ਚ ਮੌਜੂਦ ਠੀਕ ਅਤੇ ਗਲਤ ਨੂੰ ਇਤਿਹਾਸਕ ਚੇਤਨਾ ਦੇ ਪ੍ਰਸੰਗ ਵਿਚ ਵਿਚਾਰਨਾ ਸੀ। ਟਿੱਪਣੀਕਾਰ ਦਾ ਇਸ ਗੱਲੋਂ ਫੇਰ ਧੰਨਵਾਦ ਕਿ ਉਸਦੀ ਟਿੱਪਣੀ ਤੇ ਸਪਸ਼ਟੀਕਰਨ ਲਿਖਦਿਆਂ ਮੈ ਆਪਣੇ ਵਿਚਾਰਾਂ ਨੂੰ ਮੁੜ ਵਿਆਖਿਆ ਦੇ ਸਕਿਆ ਹਾਂ ।

---

(ਸਫਾ 22 ਦੀ ਬਾਕੀ)

ਘਬਰਾਹਟ ਵੱਧ ਹੋਵੇ ਤਾਂ ਚਿੰਤਾਨਾਸ਼ਕ ਦਵਾਈਆਂ ਦਿੱਤੀਆਂ ਜਾ ਸਕਦੀਆਂ ਹਨ। ਸਾਰੀਆਂ ਦਵਾਈਆਂ ਹਮੇਸ਼ਾਂ ਕਿਸੇ ਮਨੋਰੋਗ ਮਾਹਿਰ ਡਾਕਟਰ ਦੀ ਦੇਖ ਰੇਖ ਵਿੱਚ ਹੀ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਕਿਉਂਕਿ ਘੱਟ ਮਾਤਰਾ ਪ੍ਰਭਾਵ ਹੀਣ ਹੁੰਦੀ ਹੈ ਤੇ ਵੱਧ ਮਾਤਰਾ ਹਾਨੀਕਾਰਕ। ਮਨੋਰੋਗੀਆਂ ਨੂੰ ਬਹੁਤ ਹੀ ਪਿਆਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਉਹਨਾਂ ਦਾ ਮਜਾਕ ਉਡਾਉਣਾ, ਡਾਂਟਣਾ, ਲੜਨਾ ਆਦਿ ਹਾਨੀਕਾਰਕ ਸਿੱਧ ਹੋ ਸਕਦਾ ਹੈ। ਰੋਗੀ ਦਾ ਮਨੋਬਲ ਕਾਇਮ ਕਰਨ ਦੀ ਕੋਸ਼ਿਸ਼ ਕਰੋ।

**ਇਲਾਜ ਤੋਂ ਬਾਅਦ :**

ਅਕਸਰ ਰੋਗੀ ਇਲਾਜ (ਦਵਾਈਆਂ) ਬੰਦ ਕਰ ਦਿੰਦੇ ਹਨ ਤੇ ਰੋਗ ਦੀ ਪੁਨਰ ਸਥਾਪਤੀ ਹੋ ਜਾਂਦੀ ਹੈ। ਇਸ ਲਈ ਰੋਗੀ ਨੂੰ ਆਪਣੀ ਦੇਖ ਰੇਖ ਵਿੱਚ ਰੱਖਣਾ ਚਾਹੀਦਾ ਹੈ। ਅਜੇਹੇ ਵਿਅਕਤੀ ਨੂੰ ਉਦਾਸੀ ਦਾ ਦੌਰਾ ਦੁਬਾਰਾ ਪੈ ਸਕਦਾ ਹੈ ਅਤੇ ਉਸਨੂੰ ਇਹ ਦੱਸ ਦੇਣਾ ਚਾਹੀਦਾ ਹੈ ਕਿ ਉਹ ਅਜੇਹੀ ਹਾਲਤ ਵਿਚ ਨਿਰਾਸ਼ ਨਾ ਹੋਵੇ ਬਲਕਿ ਜਿੰਨੀ ਜਲਦੀ ਹੋ ਸਕੇ ਇਲਾਜ ਲਈ ਪਹੁੰਚੇ ਜਿਸ ਨਾਲ ਰੋਗ ਨੂੰ ਵਧਣ ਤੋਂ ਰੋਕਿਆ ਜਾ ਸਕੇ। ਜੇ ਆਤਮ ਹੱਤਿਆ ਦੀ ਥੋੜ੍ਹੀ ਜਿਹੀ ਵੀ ਸੰਭਾਵਨਾ ਹੋਵੇ ਤਾਂ ਡਾਕਟਰ ਨੂੰ ਰੋਗੀ ਦੇ ਸਬੰਧੀਆਂ ਨੂੰ ਇਹ ਗੱਲ ਸਪਸ਼ਟ ਰੂਪ ਵਿਚ ਦੱਸ ਦੇਣੀ ਚਾਹੀਦੀ ਹੈ ਕਿ ਰੋਗੀ ਨੂੰ ਲਗਾਤਾਰ ਨਿਗਰਾਨੀ ਵਿਚ ਰੱਖਣ। ਅਜੇਹੇ ਰੋਗੀ ਦਾ ਇਲਾਜ ਵਿਸ਼ੇਸ਼ ਤਰੀਕਿਆਂ ਨਾਲ ਤੁਰੰਤ ਸ਼ੁਰੂ ਕਰ ਦੇਣਾ ਚਾਹੀਦਾ ਹੈ।

*ਡਾ: ਅਜੀਤਪਾਲ ਸਿੰਘ, ਐਮ.ਡੀ.*
*ਗਲੀ ਨੰ: 6 ਬੀਬੀ ਵਾਲਾ ਰੋਡ, ਬਠਿੰਡਾ।*





# ਉਦਾਸੀ ਰੋਗ ਕਿਉਂ ਹੋ ਜਾਂਦਾ ਹੈ

*ਡਾ. ਅਜੀਤਪਾਲ ਸਿੰਘ*

ਉਦਾਸੀ ਨੂੰ ਅੰਗਰੇਜੀ ਵਿਚ ਡਿਪਰੈਸ਼ਨ ਤੇ ਹਿੰਦੀ ਵਿਚ ਅਵਸਾਦ ਕਿਹਾ ਜਾਂਦਾ ਹੈ। ਇਹ ਇਕ ਦੁਖੀ ਮਾਨਸਿਕ ਹਾਲਤ ਹੈ ਜੋ ਅਕਸਰ ਹੀ ਘਟ ਜਾਂ ਵੱਧ ਹਰੇਕ ਵਿਅਕਤੀ ਦੀ ਜਿੰਦਗੀ ਵਿਚ ਆਉਂਦੀ ਰਹਿੰਦੀ ਹੈ। ਪਰ ਇਸ ਦਾ ਕੋਈ ਕਾਰਨ ਜਰੂਰ ਹੁੰਦਾ ਹੈ ਜਿਵੇਂ ਕਿਸੇ ਨੇੜਲੇ ਸਬੰਧੀ ਜਾਂ ਮਿੱਤਰ ਦੀ ਮੌਤ, ਧਨ ਦੀ ਹਾਨੀ, ਪ੍ਰੇਮ ਜਾਂ ਪ੍ਰੀਖਿਆ ਵਿਚ ਅਸਫਲਤਾ ਆਦਿ। ਉਦਾਸੀ ਦੀ ਡੂੰਘਾਈ ਹਾਲਾਤ ਦੀ ਗੰਭੀਰਤਾ ਨਾਲ ਸਿਧੇ ਅਨੁਪਾਤ ਵਿੱਚ ਹੁੰਦੀ ਹੈ। ਹਾਲਾਤ ਠੀਕ ਹੋਣ ਨਾਲ ਹੌਲੀ ਹੌਲੀ ਘਟਦੀ ਜਾਂਦੀ ਹੈ। ਪਰ ਜੇ ਉਦਾਸੀ ਦਾ ਕਾਰਨ ਨਾ ਹੋਵੇ, ਕਾਰਨ ਦੇ ਅਨੁਪਾਤ ਵਿਚ ਵੱਧ ਡੂੰਘਾਈ ਹੋਵੇ, ਲਗਾਤਾਰ ਮਹੀਨਿਆਂ ਤੱਕ ਬਣਿਆ ਰਹੇ, ਉਪਰੋਂ ਵਾਧਾ ਹੁੰਦਾ ਜਾਵੇ ਜਾਂ ਕੁਝ ਹੋਰ ਅਸਾਧਾਰਨ ਲੱਛਣ ਪੈਦਾ ਹੋਣ ਲੱਗਣ ਤਾਂ ਇਸ ਸਥਿਤੀ ਨੂੰ ਉਦਾਸੀ ਰੋਗ ਦਾ ਨਾਂ ਦਿੱਤਾ ਜਾਂਦਾ ਹੈ। ਉਦਾਸੀ ਰੋਗ ਕੋਈ ਨਵਾਂ ਉਪਜਿਆ ਰੋਗ ਨਹੀਂ ਹੈ । ਇਹ ਮਨੁੱਖ ਜਾਤੀ ਦੀ ਉਤਪਤੀ ਵੇਲੇ ਤੋਂ ਹੁਣ ਤੱਕ ਵੱਖ ਵੱਖ ਰੂਪਾਂ ਵਿਚ ਮੌਜੂਦ ਹੈ। ਵਿਯੋਗ ਕਾਰਨ ਮੌਤ ਦਾ ਹੋਣਾ ਇਕ ਸਚਾਈ ਹੈ। ਪਰ ਕੁਝ ਸਮੇਂ ਪਹਿਲਾਂ (ਬਹੁਤੇ ਲੋਕਾਂ ਨੂੰ ਸ਼ਾਇਦ ਹੁਣ ਵੀ) ਤੱਕ ਇਹ ਪਤਾ ਨਹੀਂ ਸੀ ਕਿ ਉਦਾਸੀ ਵੀ ਕਿਸੇ ਮਾਨਸਿਕ ਰੋਗ ਦਾ ਲੱਛਣ ਹੁੰਦਾ ਹੈ, ਜੋ ਇਲਾਜ ਜਾਂ ਉਪਚਾਰ ਨਾਲ ਠੀਕ ਕੀਤਾ ਜਾ ਸਕਦਾ ਹੈ। ਇਸ ਲਈ। ਬਹੁਤੇ ਰੋਗੀ ਜਾਂ ਤਾਂ ਆਪਣੇ ਘਰੇ ਰਹਿ ਕੇ ਹੀ ਕੁਝ ਮਹੀਨਿਆਂ ਜਾਂ ਸਾਲਾਂ ਵਿੱਚ ਆਪਣੇ ਆਪ ਠੀਕ ਹੋ ਜਾਂਦੇ ਸਨ ਜਾਂ ਖਾਣਾ ਪੀਣਾ ਘੱਟ ਕਰਕੇ ਕਮਜੋਰ ਹੋ ਕੇ ਮਰ ਜਾਂਦੇ ਸਨ ਜਾਂ ਫਿਰ ਕੁਝ ਤਾਂ ਆਤਮ ਹਤਿਆ ਹੀ ਕਰ ਲੈਂਦੇ ਸਨ। ਕਹਿਣ ਦਾ ਭਾਵ ਹੈ ਕਿ ਅਗਿਆਨਤਾ ਕਾਰਨ ਰੋਗੀ ਜਾਂ ਤਾਂ ਬਹੁਤ ਜਿਆਦਾ ਕਸ਼ਟ ਝੱਲਦਾ ਸੀ ਜਾਂ ਮੌਤ ਦੇ ਮੂੰਹ ਵਿਚ ਜਾਣ ਲਈ ਮਜਬੂਰ ਹੁੰਦਾ ਸੀ। ਕਾਰਨ, ਉਮਰ ਜਾਂ ਲੱਛਣਾਂ ਦੇ ਅਧਾਰ 'ਤੇ ਉਦਾਸੀ ਰੋਗ ਨੂੰ ਕ੍ਰਮਵਾਰ ਨਿਮਨਲਿਖਤ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ।

1 **ਬਾਹਰੀ ਕਾਰਨਾਂ ਕਰਕੇ ਜਾਂ ਪ੍ਰਤੀਕ੍ਰਿਆਵਾਂ ਦੀ ਉਦਾਸੀ :**

ਇਹਨਾਂ ਰੋਗੀਆਂ ਵਿੱਚ ਉਦਾਸੀ ਕਿਸੇ ਮਾਨਸਿਕ ਹਰਜੇ ਕਾਰਨ ਹੁੰਦੀ ਹੈ ਜਿਵੇਂ ਕਿ ਕਿਸੇ ਨਜ਼ਦੀਕੀ ਰਿਸ਼ਤੇਦਾਰ ਜਾਂ ਦੋਸਤ ਦੀ ਮੌਤ, ਨੌਕਰੀ ਦੀ ਹਾਨੀ ਜਾਂ ਮਾਲੀ ਨੁਕਸਾਨ, ਪ੍ਰੇਮ ਜਾਂ ਪ੍ਰੀਖਿਆ ਵਿੱਚ ਅਸਫਲਤਾ ਜਾਂ ਅਪਮਾਨ ਆਦਿ। ਇਹਨਾਂ ਰੋਗੀਆਂ ਵਿੱਚ ਉਦਾਸੀ ਰੋਗ ਦੀ ਡੂੰਘਾਈ ਨੂੰ ਰੋਗ ਦੇ ਵਾਤਾਵਰਣ ਅਤੇ ਹਾਲਤ ਦੇ ਸੰਦਰਭ ਵਿਚ ਸਮਝਿਆ ਜਾ ਸਕਦਾ ਹੈ। ਇਥੇ ਇਹ ਦਸਣਾ ਜਰੂਰੀ ਹੈ ਕਿ ਕਈ ਰੋਗੀਆਂ ਵਿੱਚ ਉਦਾਸੀ ਪਹਿਲਾਂ ਹੀ ਸ਼ੁਰੂ ਹੋ ਚੁੱਕੀ ਹੁੰਦੀ ਹੈ ਅਤੇ ਰੋਗੀ ਕਿਸੇ ਵੀ ਘਟਨਾ ਜਾਂ ਹਾਨੀ ਨੂੰ ਆਪਣੇ ਰੋਗ ਦਾ ਕਾਰਨ ਦਸਦਾ ਹੈ ਜੋ ਕਿ ਉਸਦੇ ਉਦਾਸੀ ਰੋਗ ਦੇ ਸ਼ੁਰੂ ਹੋਣ ਤੋਂ ਬਾਅਦ ਵਾਪਰੀ ਹੁੰਦੀ ਹੈ ਜਾਂ ਇਸ ਘਟਨਾ ਦੇ ਵਾਪਰਨ ਵਿੱਚ ਰੋਗੀ ਦੀ ਮਾਨਸਿਕ ਹਾਲਤ ਦੀ ਭੂਮਿਕਾ ਜਿਵੇਂ ਕਿ ਰੋਗ ਦੇ ਕਾਰਨ ਰੋਗੀ ਸਹੀ ਸਮੇਂ ਤੇ ਜਰੂਰੀ ਕਦਮ ਨਹੀਂ ਉਠਾ ਸਕਦਾ ਅਤੇ ਇਸਦੇ ਸਿੱਟੇ ਵਜੋਂ ਹੋਣ ਵਾਲੇ ਨੁਕਸਾਨ ਨੂੰ ਉਹ ਆਪਣੇ ਰੋਗ ਦਾ ਕਾਰਨ ਦਸਦਾ ਹੈ।

2 **ਰੋਗੀ ਸਰੀਰ 'ਚੋਂ ਉਪਜੀ ਉਦਾਸੀ** : **Pathological depression)** :

ਉਦਾਸੀ ਕਿਸੇ ਸਰੀਰਕ ਰੋਗ ਦਾ ਲੱਛਣ ਹੋ ਸਕਦਾ ਹੈ ਜਿਵੇਂ ਦਿਮਾਗ ਦੀ ਰਸੌਲੀ, ਤਪਦਿਕ ਜਾਂ ਫੇਫੜਿਆਂ ਦਾ ਕੈਂਸਰ ਆਦਿ। ਕਈ ਵਾਰੀ ਲੰਬੀ ਲਾਇਲਾਜ਼ ਬੀਮਾਰੀ ਦੀ ਵਜ਼੍ਹਾ ਕਰਕੇ ਰੋਗੀ ਉਦਾਸ ਹੋ ਸਕਦਾ ਹੈ। ਇਨਾਂ ਹੀ ਨਹੀਂ ਕੁਝ ਦਵਾਈਆਂ ਖਾਸ ਕਰਕੇ ਹਾਈ ਬਲੱਡ ਪ੍ਰੈਸ਼ਰ ਨੂੰ ਕੰਟਰੋਲ ਵਾਲੀਆਂ ਦਵਾਈਆਂ ਕਾਰਨ ਵੀ ਕੁਝ ਰੋਗੀਆਂ ਵਿਚ ਉਦਾਸੀ ਰੋਗ ਪੈਦਾ ਹੋ ਜਾਂਦਾ ਹੈ।

3 **ਅੰਦਰੂਨੀ ਉਦਾਸੀ ਰੋਗ :** ਇਹਨਾਂ ਰੋਗੀਆਂ ਵਿੱਚ ਉਦਾਸੀ ਸ਼ੁਰੂ ਹੋਣ ਲਈ ਕੋਈ ਜਾਹਰਾ ਕਾਰਨ ਨਹੀਂ ਹੁੰਦਾ। ਆਧੁਨਿਕ ਖੋਜਾਂ ਵਿੱਚ ਇਸ ਸੰਭਾਵਨਾ ਨੂੰ ਬਲ ਮਿਲਦਾ ਹੈ ਕਿ ਇਸ ਕਿਸਮ ਦੇ ਉਦਾਸੀ ਰੋਗ ਕੁਝ ਪਿਤਾ ਪੁਰਖੀ ਅਤੇ ਅੰਦਰੂਨੀ ਅਸਾਧਾਰਨ ਰਸਾਇਣਕ ਪ੍ਰੀਕ੍ਰਿਆਵਾਂ ਦੇ ਕਾਰਨ ਪੈਦਾ ਹੁੰਦੇ ਹਨ। ਇਸ ਪ੍ਰਕਾਰ ਦੇ ਉਦਾਸੀ ਰੋਗ ਨੂੰ ਅੱਗੇ ਨਿਮਨਲਿਖਤ ਉਪ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ ।

(ੳ) ਉਨਮਾਦ- ਉਦਾਸੀ -ਮਨੋਸਥਿਤੀ : ਇਹਨ ਰੋਗੀਆਂ ਵਿਚ ਦੋ ਪ੍ਰਕਾਰ ਦੇ ਦੌਰੇ ਆਉਂਦੇ ਹਨ, ਇੱਕ ਉਨਮਾਦ ਵਿੱਚ ਰੋਗੀ ਅਸਾਧਾਰਨ ਰੂਪ ਵਿਚ ਪ੍ਰਸੰਨ, ਆਸ਼ਾਵਾਦੀ, ਗਾਲੜੀ ਤੇ ਖਰਚੀਲਾ ਹੋ ਜਾਂਦਾ ਹੈ ਅਤੇ ਉਹ ਆਪਣੇ ਆਪ ਨੂੰ ਬਹੁਤ ਯੋਗ, ਸ਼ਕਤੀਸ਼ਾਲੀ ਤੇ ਮਹੱਤਵਪੂਰਨ ਸਮਝਣ ਲਗਦਾ ਹੈ। ਇਸਦੇ ਉਲਟ ਦੂਜੀ ਕਿਸਮ ਦੇ ਉਦਾਸੀ ਰੋਗ ਦੇ ਦੌਰੇ ਵਿਚ ਰੋਗੀ ਬੇਹੱਦ ਉਦਾਸ, ਨਿਰਾਸ਼ਾਵਾਦੀ ਤੇ ਚੁੱਪ ਹੋ ਜਾਂਦਾ ਹੈ। ਇਹ ਦੋਵੇਂ ਹਾਲਤਾਂ ਕਈ ਦਿਨਾਂ ਤੋਂ ਲੈ ਕੇ ਕਈ ਮਹੀਨਿਆਂ ਤਕ ਰਹਿ ਸਕਦੀ ਹੈ ਅਤੇ ਬਿਨਾਂ ਕਿਸੇ ਬਾਹਰੀ ਕਾਰਨ ਦੇ ਰੋਗੀ ਇਕ ਸਥਿਤੀ ਤੋਂ ਦੂਜੀ ਸਥਿਤੀ ਵਿਚ ਜਾ ਸਕਦਾ ਹੈ। ਕੁਝ ਰੋਗੀਆਂ ਵਿਚ ਕੇਵਲ ਇਕ ਪ੍ਰਕਾਰ ਦੇ ਦੌਰੇ ਹੀ ਆਉਂਦੇ ਹਨ ਅਤੇ ਕੁਝ ਵਿੱਚ ਦੋਨੋਂ ਦੌਰੇ ਆਉਂਦੇ ਹਨ। ਕੁਝ ਕੇਸਾਂ ਵਿਚ ਦੋਨ੍ਹਾਂ ਦੌਰਿਆਂ ਦੇ ਵਿਚਕਾਰ ਰੋਗੀ ਬਿਲਕੁਲ ਠੀਕ ਰਹਿ ਸਕਦਾ ਹੈ।

(ਅ) ਅੱਧਖੜ ਉਮਰ ਦਾ ਉਦਾਸੀ ਰੋਗ : ਇਹਨਾਂ ਰੋਗੀਆਂ

ਨੂੰ 40 ਤੋਂ 60 ਸਾਲ ਦੀ ਉਮਰ ਵਿਚ ਪਹਿਲੀ ਵਾਰ ਉਦਾਸੀ ਰੋਗ ਦਾ ਦੌਰਾ ਪੈਂਦਾ ਹੈ। ਇਸ ਤੋਂ ਪਹਿਲਾਂ ਇਹ ਰੋਗੀ ਬੇਹੱਦ ਤਹੱਈਏ ਵਾਲੇ ਹੁੰਦੇ ਹਨ ਅਤੇ ਦੁਵਿਧਾ ਦੀ ਮਾਤਰਾ ਉਦਾਸੀ ਰੋਗ ਤੋਂ ਵੱਧ ਹੁੰਦੀ ਹੈ।

**ਉਦਾਸੀ ਰੋਗ ਦੇ ਮੁੱਖ ਲੱਛਣ :**

ਜਿਵੇਂ ਕਿ ਉਪਰ ਦੱਸਿਆ ਗਿਆ ਹੈ, ਇਸ ਦਾ ਮੁੱਖ ਲੱਛਣ ਉਦਾਸੀ ਦੀ ਭਾਵਨਾ ਹੈ। ਬਾਕੀ ਸਾਰੇ ਲੱਛਣ ਉਦਾਸੀ 'ਚੋਂ ਹੀ ਪੈਦਾ ਹੁੰਦੇ ਹਨ ਤੇ ਉਸ ਦੇ ਸੰਦਰਭ ਵਿੱਚ ਸਮਝੇ ਜਾ ਸਕਦੇ ਹਨ। ਲੋਕਾਂ ਵਿੱਚ ਘੁਲਣ ਮਿਲਣ ਦਾ ਮਨ ਨਾ ਕਰਨਾ, ਰੋਗੀ ਦਾ ਅਕਸਰ ਚੁਪਚਾਪ ਪਏ ਰਹਿਣਾ, ਆਪਣੇ ਦੋਸਤਾਂ ਨੂੰ ਕੋਈ ਬਹਾਨਾ ਬਣਾ ਕੇ ਟਾਲ ਦੇਣਾ। ਰੋਗੀ ਜੇ ਰਿਸ਼ਤੇਦਾਰਾਂ ਜਾਂ ਮਿੱਤਰਾਂ ਨਾਲ ਗੱਲ ਵੀ ਕਰਦਾ ਹੈ ਤਾਂ ਉਸਦੀਆਂ ਗੱਲਾਂ ਵਿੱਚ ਪਹਿਲਾਂ ਵਰਗੀ ਸੰਜੀਦਗੀ ਨਹੀਂ ਰਹਿੰਦੀ। ਉਹ ਹੌਲੀ ਹੌਲੀ ਤੇ ਮੱਠੀ ਆਵਾਜ ਨਾਲ ਬੜੇ ਹੀ ਨੀਰਸ ਢੰਗ ਨਾਲ ਗਲਬਾਤ ਕਰਦਾ ਹੈ। ਕੰਮਕਾਰ ਵਿੱਚ ਰੋਗੀ ਦਾ ਮਨ ਨਾ ਲੱਗਣਾ, ਰੋਗੀ ਲਈ ਹਰ ਕੰਮ ਬੋਝ ਜਿਹਾ ਹੁੰਦਾ ਜਾਂਦਾ ਹੈ। ਉਸਦੇ ਦਿਮਾਗ ਵਿੱਚ ਹਮੇਸ਼ਾਂ ਇਹ ਗੱਲ ਰਹਿੰਦੀ ਹੈ ਕਿ ਮੈਂ ਕੁਝ ਨਹੀਂ ਕਰ ਸਕਾਂਗਾ। ਇਥੋਂ ਤੱਕ ਕਿ ਰੋਜਾਨਾ ਦੇ ਕੰਮ - ਨਹਾਉਣਾ, ਖਾਣਾ, ਕਪੜੇ ਧੋਣਾ, ਕਪੜੇ ਪਹਿਨਣਾ ਵੀ ਪਹਾੜ ਵਰਗਾ ਦੁੱਭਰ ਹੋ ਜਾਂਦਾ ਹੈ। ਰੋਗੀ ਚਿੱਠੀਆਂ ਦਾ ਜੁਆਬ ਨਹੀਂ ਦਿੰਦਾ। ਕਦੇ ਕਦੇ ਤਾਂ ਉਹ ਚਿੱਠੀਆਂ ਖੋਹਲਦਾ ਵੀ ਨਹੀਂ । ਅੰਤ ਵਿਚ ਰੋਗੀ ਬਿਨਾਂ ਕੁਝ ਬੋਲੇ ਜਾਂ ਖਾਧੇ ਪੀਤੇ ਹਫ਼ਤਿਆਂ ਤਾਈਂ ਪਿਆ ਰਹਿੰਦਾ ਹੈ ਅਤੇ ਉਸਦੇ ਚਿਹਰੇ ਉਤੇ ਉਦਾਸੀ ਦੇ ਚਿੰਨ੍ਹ ਸਾਫ ਦਿਖਾਈ ਦਿੰਦੇ ਹਨ। ਇਸ ਹਾਲਤ ਨੂੰ ਉਦਾਸੀ ਜਨਿਤ ਜੜ੍ਹਤਾ ਕਿਹਾ ਜਾਂਦਾ ਹੈ। ਰੋਗੀ ਵਿਚ ਹੀਣਤਾ ਦੀ ਭਾਵਨਾ ਆ ਜਾਂਦੀ ਹੈ। ਰੋਗੀ ਆਪਣੇ ਆਪ ਨੂੰ ਅਤਿਅੰਤ ਘਟੀਆ, ਨਿਕੰਮਾ ਤੇ ਸਮਾਜ ਉਪਰ ਬੋਝ ਸਮਝਣ ਲਗਦਾ ਹੈ। ਰੋਗੀ ਨੂੰ ਆਪਣਾ ਭਵਿੱਖ ਹਨੇਰਾ ਨਜ਼ਰ ਆਉਣ ਲਗਦਾ ਹੈ। ਰੋਗੀ ਦੀ ਰੋਣ ਦੀ ਬਹੁਤ ਇੱਛਾ ਹੁੰਦੀ ਹੈ। ਉਪਰੋਕਤ ਲੱਛਣਾਂ ਦੇ ਹੁੰਦੇ ਹੋਏ ਇਹ ਸੁਭਾਵਿਕ ਹੀ ਹੈ ਕਿ ਰੋਗੀ ਇਕੱਲੇ ਜਾਂ ਕਦੀ ਕਦੀ ਦੂਸਰਿਆਂ ਦੇ ਸਾਹਮਣੇ ਫੁੱਟ ਫੁੱਟ ਕੇ ਰੋਣ ਲਗਦਾ ਹੈ। ਰੋਗੀ ਨੂੰ ਆਪਣੇ ਪਿਛਲੇ ਵਿਹਾਰ ਦੇ ਬਾਰੇ ਵਿੱਚ ਪਛਤਾਵਾ ਹੁੰਦਾ ਹੈ। ਰੋਗੀ ਆਪਣੇ ਜੀਵਨ ਦੀਆਂ ਛੋਟੀਆਂ ਮੋਟੀਆਂ ਭੁੱਲਾਂ ਨੂੰ ਬਹੁਤ ਵਧਾ ਚੜ੍ਹਾ ਕੇ ਦੇਖਦਾ ਹੈ ਅਤੇ ਸੋਚਦਾ ਹੈ ਕਿ ਉਹ ਬਹੁਤ ਪਾਪੀ ਹੈ ਜਾਂ ਅਪਰਾਧੀ ਹੈ। ਕਦੀ ਕਦੀ ਤਾਂ ਉਹ ਕਈ ਅਜੇਹੀਆਂ ਘਟਨਾਵਾਂ ਦੇ ਲਈ ਵੀ ਆਪਣੇ ਆਪ ਨੂੰ ਜਿੰਮੇਵਾਰ ਠਹਿਰਾਉਂਦਾ ਹੈ ਜਿਨ੍ਹਾਂ ਨਾਲ ਉਸਦਾ ਕੋਈ ਸਬੰਧ ਨਹੀਂ ਹੁੰਦਾ। ਜਿਵੇਂ ਰੋਗੀ ਕਹਿ ਸਕਦਾ ਹੈ ਕਿ ਹੜ੍ਹ, ਤੂਫਾਨ, ਰੇਲ ਦੁਰਘਟਨਾ ਆਦਿ ਉਸ ਦੇ ਪਾਪਾਂ ਕਾਰਨ ਹੀ ਹੋਈ ਜਾਂ ਦੁਨੀਆਂ ਦੇ ਸਾਰੇ ਦੁੱਖ, ਗਰੀਬੀ, ਰੋਗ ਆਦਿ ਉਸਦੇ ਕਾਰਨ ਹੀ ਹੋ ਰਹੇ ਹਨ।

ਰੋਗੀ ਨੂੰ ਹਮੇਸ਼ਾ ਘਬਰਾਹਟ ਜਿਹੀ ਬਣੀ ਰਹਿੰਦੀ ਹੈ। ਉਸਨੂੰ ਨੀਂਦ ਨਹੀਂ ਆਉਂਦੀ। ਅਜੇਹੇ ਰੋਗੀ ਸਵੇਰੇ ਬਹੁਤ ਜਲਦੀ ਉਠਦੇ ਹਨ ਅਤੇ ਉਸ ਵਕਤ ਉਹਨਾਂ ਦੇ ਲੱਛਣ ਵਿਸ਼ੇਸ਼ ਕਰਕੇ ਘਬਰਾਹਟ ਤੇ ਉਦਾਸੀ ਬੇਹੱਦ ਤੇਜ ਹੋ ਗਏ ਹੁੰਦੇ ਹਨ। ਰੋਗੀ ਦੀ ਭੁੱਖ ਘੱਟ ਹੋ ਜਾਂਦੀ ਹੈ। ਉਸ ਦੀ ਸੈਕਸ ਪਾਵਰ (ਯੌਨ ਯੋਗਤਾ) ਵੀ ਘੱਟ ਹੋ ਜਾਂਦੀ ਹੈ। ਇੱਛਾ ਸ਼ਕਤੀ ਨਹੀਂ ਰਹਿੰਦੀ। ਰੋਗੀ ਦਾ ਚੇਹਰਾ ਬੇਹੱਦ ਬੁਝਿਆ ਹੋਇਆ ਲਗਦਾ ਹੈ। ਉਹ ਆਪਣੀ ਉਮਰ ਤੋਂ ਵਧੇਰੇ ਬੁੱਢਾ ਲੱਗਣ ਲਗਦਾ ਹੈ। ਰੋਗੀ ਵਿੱਚ ਆਤਮ ਹੱਤਿਆ ਕਰਨ ਦੀ ਇੱਛਾ ਜਾਂ ਉਸ ਦਾ ਅਜੇਹਾ ਯਤਨ ਕਰਨਾ ਉਦਾਸੀ ਰੋਗ ਦਾ ਇਕ ਮਹੱਤਵਪੂਰਨ ਲੱਛਣ ਹੈ। ਸਹੀ ਇਲਾਜ ਦੀ ਘਾਟ ਕਾਰਨ ਲਗਭਗ 15 ਫੀਸਦੀ ਰੋਗੀ ਆਤਮ ਹੱਤਿਆ ਕਰ ਲੈਂਦੇ ਹਨ। ਬਹੁਤ ਸਾਰੇ ਰੋਗੀਆਂ ਵਿੱਚ ਉਦਾਸੀ ਆਪਣੇ ਆਮ ਰੂਪ ਵਿਚ ਨਾ ਹੋ ਕੇ ਸਰੀਰਕ ਲੱਛਣਾਂ ਦੀ ਆੜ ਵਿੱਚ ਰਹਿੰਦੀ ਹੈ ਜਿਵੇਂ ਕਿ ਸਰੀਰ ਵਿੱਚ ਏਧਰ ਉਧਰ ਬਿਨਾਂ ਕਾਰਨ ਦਰਦ, ਤਨਾਅ, ਕਬਜੀ ਜਾਂ ਦਿਲ ਦੇ ਰੋਗੀ ਦੀ ਬਿਨਾਂ ਵਜਾਹ ਚਿੰਤਾ ਆਦਿ। ਕੁਝ ਰੋਗੀ ਬੜੇ ਹੀ ਅਜੀਬ ਲੱਛਣ ਦਸਦੇ ਹਨ ਜਿਵੇਂ ਕਿ ਉਹਨਾਂ ਦੀਆਂ ਆਂਤੜੀਆਂ ਸੜ ਗਈਆਂ ਹਨ, ਦਿਮਾਗ ਸੜ ਗਿਆ ਹੈ,. ਸਰੀਰ ਵਿਚ ਕੀੜੇ ਭਰੇ ਪਏ ਹਨ ਆਦਿ। ਇਹ ਸਭ ਲੱਛਣ ਕਿਸੇ ਅੱਧਖੜ ਉਮਰ ਦੇ ਵਿਅਕਤੀਆਂ ਨੂੰ ਹੋਣ ਤੇ ਇਸਦੇ ਲਈ ਲੋੜੀਂਦੇ ਸਰੀਰਕ ਕਾਰਨ ਨਾ ਹੋਣ 'ਤੇ ਕਿਸੇ ਅੱਛੇ ਮਾਹਰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

**ਇਲਾਜ ਕਿਵੇਂ ਹੋ ਸਕਦਾ ਹੈ :**

ਰੋਗ ਦੇ ਲੱਛਣ ਦੇ ਆਧਾਰ 'ਤੇ ਹੀ ਰੋਗ ਦੀ ਪਹਿਚਾਣ ਕਰਕੇ ਇਕ ਮਾਹਰ ਡਾਕਟਰ ਇਸਦਾ ਇਲਾਜ ਕਰ ਸਕਦਾ ਹੈ। ਹਰੇਕ ਰੋਗੀ ਦੇ ਹਾਲਾਤ ਅੱਡ ਅੱਡ ਹੋਣ ਕਰਕੇ ਉਦਾਸੀ ਰੋਗ ਦੇ ਇਲਾਜ ਲਈ ਕੋਈ ਠੋਸ ਨਿਯਮ ਨਹੀਂ ਬਣਾਏ ਜਾ ਸਕਦੇ। ਉਦਾਸੀ ਰੋਗ ਦੇ ਇਲਾਜ ਦੇ ਮੁੱਖ ਉਦੇਸ਼ ਨਿਮਨਲਿਖਤ ਹਨ:

ਜੇ ਕੋਈ ਕਾਰਨ ਹੋਵੇ ਤਾਂ ਉਸਦਾ ਸੰਭਵ ਨਿਵਾਰਨ ਕਰਨਾ ਜਾਂ ਰੋਗੀ ਨੂੰ ਉਸਦਾ ਨਿਵਾਰਨ ਕਰਨ ਲਈ ਯੋਗਤਾ ਪ੍ਰਦਾਨ ਕਰਨਾ। ਆਤਮ ਹੱਤਿਆ ਦੀ ਰੋਕਥਾਮ ਕਰਨੀ ਵੀ ਜਰੂਰੀ ਹੁੰਦੀ ਹੈ। ਉਦਾਸੀ ਵਿਰੋਧੀ ਦਵਾਈਆਂ ਪਿਛਲੇ ਕੁਝ ਸਾਲਾਂ ਤੋਂ ਹੀ ਬਹੁਤ ਪ੍ਰਭਾਵਸ਼ਾਲੀ ਹੋਈਆਂ ਹਨ। ਇਥੇ ਇਹ ਧਿਆਨ ਰੱਖਣ ਲਾਇਕ ਹੈ ਕਿ ਇਹਨਾਂ ਦਵਾਈਆਂ ਦਾ ਅਸਰ 3-4 ਹਫਤੇ ਬਾਅਦ ਸ਼ੁਰੂ ਹੁੰਦਾ ਹੈ ਤੇ ਇਹਨਾਂ ਦਾ ਲਗਾਤਾਰ ਪ੍ਰਭਾਵ ਬਣਾਈ ਰੱਖਣ ਲਈ ਇਹ ਜਰੂਰੀ ਹੈ ਕਿ 5-6 ਮਹੀਨੇ ਪੂਰੀ ਮਾਤਰਾ ਵਿੱਚ ਦੇਣ ਤੋਂ ਬਾਅਦ ਦਵਾਈ ਦੀ ਮਾਤਰਾ ਹੌਲੀ ਹੌਲੀ ਘੱਟ ਕੀਤੀ ਜਾਵੇ। ਜੇ ਰੋਗੀ ਵਿੱਚ

ਬਾਕੀ ਸਫਾ 20 ਤੇ



ਕੇਸ ਰਿਪੋਰਟ

# ਮਰੀ ਹੋਈ ਭੈਣ ਦਾ ਭੂਤ

ਜਨਵਰੀ ਮਹੀਨੇ ਦੀ ਕੜਾਕੇ ਦੀ ਠੰਡ ਵਿੱਚ ਇਕ ਦਿਨ ਸ਼ਾਮ ਨੂੰ ਮੇਰੇ ਕੁਝ ਨਜ਼ਦੀਕੀ ਰਿਸ਼ਤੇਦਾਰ ਮੇਰੇ ਕੋਲ ਘਰ ਇਕ ਕੇਸ ਲੈ ਕੇ ਆਏ। ਮੈਂ ਉਹਨਾਂ ਤੋਂ ਕੇਸ ਬਾਰੇ ਪੁਛਿਆ ਅਤੇ ਮਾਨਸਿਕ ਰੋਗੀ ਨੂੰ ਅਗਲੇ ਦਿਨ ਅਰਨੀ ਵਾਲਾ ਲਿਆਉਣ ਲਈ ਕਿਹਾ। ਪਰੰਤੂ ਸ਼ਾਇਦ ਉਹਨਾਂ ਨੂੰ ਮੇਰੇ ਤੇ ਤਸੱਲੀ ਜਿਹੀ ਨਹੀਂ ਹੋਈ ਤੇ ਅਗਲੇ ਦਿਨ ਰੋਗੀ ਨੂੰ ਅਰਨੀ ਵਾਲਾ ਵਿਖੇ ਨਹੀਂ ਲਿਆਂਦਾ। ਤਕਰੀਬਨ 15-20 ਦਿਨ ਤੱਕ ਹੋਰ ਅਖੌਤੀ ਸਾਧ ਚੇਲਿਆਂ ਪਾਸੋਂ ਆਰਥਿਕ ਤੇ ਮਾਨਸਿਕ ਲੁੱਟ ਕਰਾਉਂਦੇ ਰਹੇ ਅਤੇ ਮਰੀਜ ਦੀ ਹਾਲਤ ਹੋਰ ਵੀ ਵਿਗੜ ਗਈ । ਇਸ ਸਮੇਂ ਦੌਰਾਨ ਕਿਸੇ ਨੀਮ ਹਕੀਮ ਦੇ ਕਹਿਣ ਤੇ ਮਰੀਜ਼ ਨੂੰ ਅਬੋਹਰ ਦੇ ਇਕ ਮਨੋ-ਵਿਸ਼ੇਸ਼ਗ ਕੋਲ ਵੀ ਲਿਜਾਂਦਾ ਗਿਆ। ਦਸ ਬਾਰਾਂ ਦਿਨਾਂ ਦੇ ਇਲਾਜ ਤੋਂ ਬਾਅਦ ਤਾਂ ਮਰੀਜ਼ ਦੀ ਹਾਲਤ ਬਹੁਤ ਨਾਜ਼ੁਕ ਹੋ ਗਈ ਅਤੇ ਪੂਰਾ ਪਰਿਵਾਰ ਹੋਰ ਵੀ ਨਿਰਾਸ਼ ਹੋ ਗਿਆ ਕਿਉਂਕਿ 6 ਕੁ ਮਹੀਨੇ ਪਹਿਲਾਂ ਹੀ ਮਰੀਜ਼ ਦੀ ਜਵਾਨ ਭੈਣ ਜਣੇਪੇ ਦੌਰਾਨ ਕਥਿਤ ਓਪਰੀ ਕਸਰ ਕਾਰਣ ਮਰ ਗਈ ਸੀ। ਇਸ ਦੌਰਾਨ ਮਰੀਜ਼ ਦੀ ਸਰੀਰਕ ਹਾਲਤ ਬਹੁਤ ਕਮਜੋਰ ਹੋ ਗਈ। ਇਥੋਂ ਤਕ ਕਿ ਉਹ ਕੋਈ ਕੰਮ ਕਰਨ ਦੀ ਹਾਲਤ ਵਿਚ ਨਹੀਂ ਰਿਹਾ। ਅੰਤ ਮਰੀਜ਼ ਨੂੰ ਦੋਬਾਰਾ ਮੇਰੇ ਕੋਲ ਲਿਆਂਦਾ। ਮੈਂ ਅਗਲੇ ਦਿਨ ਮਰੀਜ਼ ਨੂੰ ਅਬੋਹਰ ਵਿਖੇ ਭਗਵਾਨ ਦਾਸ ਜੇ. ਈ. ਦੇ ਘਰ ਬੁਲਾਇਆ ਜਿਥੇ ਉਹ ਅਗਲੇ ਦਿਨ ਪਹੁੰਚ ਗਏ। ਪ੍ਰਧਾਨ ਗਣਪਤ ਰਾਮ, ਸਾਥੀ ਭਗਵਾਨ ਦਾਸ ਜੇ.ਈ., ਸੀਤਾ ਰਾਮ ਅਤੇ ਜੱਗੂ ਰਾਮ ਤੇ ਅਧਾਰਿਤ ਟੀਮ ਨੇ ਕੇਸ ਦੀ ਵਾਗਡੋਰ ਸੰਭਾਲੀ ।

ਮਾਨਸਿਕ ਰੋਗੀ ਇਕ 15-16 ਸਾਲਾਂ ਦਾ ਕਿਸ਼ੋਰ ਸੀ ਜਿਸ ਨੂੰ ਉਸ ਦੀ ਮਰੀ ਹੋਈ ਭੈਣ ਤੰਗ ਕਰਦੀ ਸੀ। ਮਰੀਜ਼ ਦੇ ਚਾਚੇ ਅਨੁਸਾਰ ਉਸ ਦੀ ਭੈਣ ਦੀ ਮੌਤ 6 ਕੁ ਮਹੀਨੇ ਪਹਿਲਾਂ ਹੀ ਡਿਲਿਵਰੀ ਦੌਰਾਨ ਕਥਿਤ ਓਪਰੀ ਕਸਰ ਕਰਕੇ ਹੀ ਹੋਈ ਸੀ। ਉਹ ਹੀ ਮਰੀ ਹੋਈ ਭੈਣ ਇਸਨੂੰ ਤੰਗ ਕਰਦੀ ਹੈ । ਸ਼ੁਰੂ ਵਿਚ ਤਾਂ ਉਹ ਬਹਿਕੀਆਂ ਜਿਹੀਆਂ ਗੱਲਾਂ ਕਰਦਾ ਸੀ । ਬਾਅਦ ਵਿਚ ਰਾਤ ਨੂੰ ਉਸ ਦੀ ਮਰੀ ਹੋਈ ਭੈਣ ਆਉਂਦੀ ਤੇ ਉਸਨੂੰ ਤੰਗ ਕਰਦੀ । ਲੜਕੇ ਨੂੰ ਕਈ ਸਿਆਣਿਆਂ, ਸਾਧ-ਚੇਲਿਆਂ ਕੋਲ ਵੀ ਲੈ ਕੇ ਗਏ ਅਤੇ ਹੁਣ ਤੱਕ ਕੋਈ ਛੇ-ਸੱਤ ਪਿੰਡ ਦੇ ਤੇ ਬਾਹਰ ਦੇ ਸਾਧਾਂ ਕੋਲ ਗਏ । ਕੋਈ ਚੁੜੇਲ ਦਾ ਸਾਇਆ ਤੇ ਕੋਈ ਪਿੱਤਰ ਤੇ ਕੋਈ ਮਰੀ ਹੋਈ ਭੈਣ ਦਾ ਭੂਤ ਆਖ ਛਡਦੇ । ਕਿਸੇ ਨੇ ਧਾਗੇ, ਤਬੀਤ ਦਿੱਤੇ ਤੇ ਕਿਸੇ ਨੇ ਪਾਣੀ ਮੰਤਰ ਕੇ ਦਿੱਤਾ। ਇਕ ਸਾਧ ਨੇ ਤਾਂ ਦੋ ਤਿੰਨ ਚੌਕੀਆਂ ਵੀ ਭਰਵਾਈਆਂ ਪਰ ਕੋਈ ਆਰਾਮ ਨਾ ਆਇਆ। ਕਿਸੇ ਪ੍ਰੇਮੀ ਭਾਈ ਦੇ ਕਹਿਣ ਤੇ ਉਸ ਨੂੰ ਸਿਰਸੇ /ਬੁਧਰਾਂ ਵਾਲੀ ਵੀ ਧੰਨ ਧੰਨ ਸਤਿਗੁਰੂ ਦੇ ਡੇਰੇ ਵੀ ਲੈ ਕੇ ਗਏ । ਉਸ ਤੋਂ ਬਾਦ ਤਾਂ ਹਾਲਤ ਹੋਰ ਵੀ ਵਿਗੜ ਗਈ । ਮਰੀਜ਼ ਹੋਰ ਵੀ ਜਿਆਦਾ ਪਾਗਲਾਂ ਵਾਂਗ ਗੱਲਾਂ ਕਰਦਾ ਤੇ ਆਪਣੇ ਹੀ ਪਰਿਵਾਰ ਦੇ ਮੈਂਬਰਾਂ ਬਾਰੇ ਓਪਰੀਆਂ ਜਿਹੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੰਦਾ, ਪਾਗਲਾਂ ਵਾਂਗ ਹਰਕਤਾਂ ਕਰਨ ਲੱਗਾ। ਫਿਰ ਉਸ ਨੂੰ ਅਰਧ ਪਾਗਲ ਸਮਝਕੇ ਅਬੋਹਰ ਪਾਗਲਾਂ ਦੇ ਸਪੈਸਲਿਸਟ ਕੋਲ ਲੈ ਕੇ ਗਏ । ਪਰ ਮਰੀਜ ਦੀ ਹਾਲਤ ਤਾਂ ਵਿਗੜਦੀ ਹੀ ਗਈ। ਹੁਣ ਤਾਂ ਉਹ ਸਰੀਰਕ ਤੌਰ ਤੇ ਵੀ ਬਹੁਤ ਕਮਜੋਰ ਹੋ ਗਿਆ।

ਸਾਡੀ ਟੀਮ ਨੇ ਖੋਜ ਪੜਤਾਲ ਤੋਂ ਬਾਅਦ ਮਰੀਜ਼ ਨੂੰ ਦਿੱਤੀਆਂ ਜਾਣ ਵਾਲੀਆਂ ਦਵਾਈਆਂ ਬੰਦ ਕਰਕੇ ਅਗਲੇ ਐਤਵਾਰ ਫਿਰ ਲਿਆਉਣ ਲਈ ਕਿਹਾ। ਅਗਲੇ ਐਤਵਾਰ ਮਰੀਜ਼ ਨੂੰ ਲੈ ਕੇ ਆਏ ਤਾਂ ਮਰੀਜ਼ ਤੋਂ ਹਾਈ ਡੋਜ਼ ਦੀਆਂ ਦਵਾਈਆਂ ਦਾ ਪ੍ਰਭਾਵ ਬਹੁਤ ਘਟ ਗਿਆ ਤੇ ਹੁਣ ਉਹ ਕਾਫੀ ਚੇਤਨ ਸੀ । ਪ੍ਰਧਾਨ ਗਣਪਤ ਰਾਮ ਨੇ ਮਰੀਜ ਨੂੰ ਹਿਪਨੋਟਾਇਜ਼ ਕਰਕੇ ਉਸ ਦੀ ਮਰੀ ਹੋਈ ਭੈਣ ਦਾ ਭੂਤ ਉਸ ਦੇ ਸਾਹਮਣੇ ਖਤਮ ਕਰ ਦਿੱਤਾ ਅਤੇ ਉਸਾਰੂ ਤੇ ਸਿਹਤਮੰਦ ਸੁਝਾਵ ਦਿੱਤੇ । ਸੰਮੋਹਿਕ ਨੀਂਦ ਵਿਚੋਂ ਮਰੀਜ਼ ਉਸਾਰੂ ਤੇ ਸਿਹਤਮੰਦ ਸੁਝਾਵਾਂ ਨੂੰ ਕਬੂਲਦਾ ਹੋਇਆ ਉਠਿਆ ਤਾਂ ਉਸਦੇ ਚਿਹਰੇ ਤੇ ਚਮਕ ਸੀ। ਉਹ ਆਪ ਹੀ ਆਪਣੇ ਪਿਤਾ ਨੂੰ ਦੱਸਣ ਲੱਗਾ ਕਿ ਹੁਣ ਉਹ ਬਿਲਕੁਲ ਠੀਕ ਹੈ ਤੇ ਉਸਨੂੰ ਹੁਣ ਕਿਸੇ ਭੂਤ ਵਗੈਰਾ ਦਾ ਡਰ ਨਹੀਂ ਲਗਦਾ। ਨਾ ਉਮੀਦ ਹੋਏ ਭਵਿੱਖ ਨੂੰ ਬਿਲਕੁਲ ਠੀਕ ਹੋਇਆ ਦੇਖਕੇ ਪਿਤਾ ਹੁਣ ਬਹੁਤ ਪ੍ਰਸੰਨ ਸੀ । ਅਗਲੇ ਹਫਤੇ ਦੋਨੋਂ ਪਿਉ ਪੁੱਤ ਫਿਰ ਦੁਬਾਰਾ ਆਏ ਅਤੇ ਟੀਮ ਦਾ ਧੰਨਵਾਦ ਕੀਤਾ। ਪਿਤਾ ਨੇ 50 ਰੁਪਏ ਜਮਾਂ ਕਰਵਾ ਕੇ ਸੁਸਾਇਟੀ ਦੇ ਦੋ ਮਾਸਕ ਮੈਗਜੀਨ ਤਰਕਸ਼ੀਲ ਦੀ ਮੈਂਬਰਸ਼ਿਪ ਭਰੀ । ਹੁਣ ਉਹ ਲੜਕਾ ਇਕ ਆਮ ਵਿਅਕਤੀ ਵਾਂਗ ਹੀ ਕੰਮ ਕਰ ਰਿਹਾ ਹੈ ।

ਦਰਅਸਲ ਇਸ ਕੇਸ ਦੇ ਸਬੰਧ ਵਿਚ ਦੋ-ਚਾਰ ਹੋਰ ਪਹਿਲੂ ਅਜਿਹੇ ਹਨ ਜਿਨ੍ਹਾਂ ਦੇ ਵਰਣਨ ਤੋਂ ਬਿਨਾ ਤਾਂ ਇਹ ਕੇਸ ਹਿਸਟਰੀ ਬਿਲਕੁਲ ਹੀ ਅਧੂਰੀ ਹੈ । ਲੜਕੇ ਦਾ ਮਾਨਸਿਕ ਰੋਗੀ ਹੋਣ ਦਾ ਕਾਰਨ ਇਹ ਸੀ ਕਿ ਉਹ ਆਪਣੀ ਭੈਣ ਦੀ ਮੌਤ ਹੋਣ ਤੋਂ ਲੈ ਕੇ ਉਸ ਦੀ ਦਾਹ ਸੰਸਕਾਰ ਕ੍ਰਿਆ ਤੱਕ ਘਟਨਾ ਤੇ ਮੌਜੂਦ ਰਿਹਾ। ਮੌਤ ਹੋਣੀ ਦੇਖਣਾ ਅਤੇ ਦਾਹ ਸੰਮਕਾਰ ਦੀ ਕ੍ਰਿਆ ਦੌਰਾਨ ਮੌਜੂਦ ਹੋਣਾ ਦੋਨੋ ਹੀ ਘਟਨਾਵਾਂ ਨੇ ਲੜਕੇ ਦੇ ਕੋਮਲ ਮਨ ਤੇ ਗਹਿਰਾ ਪ੍ਰਭਾਵ ਪਾਇਆ । ਜਿਸ ਨੂੰ ਕਈ ਆਮ ਵਿਅਕਤੀ ਸਹਿਨ ਨਹੀਂ ਕਰ ਸਕਦੇ। ਚੰਗਾ ਹੁੰਦਾ ਲੜਕੇ

ਨੂੰ ਇਹਨਾਂ ਅਸਧਾਰਨ ਘਟਨਾਵਾਂ ਤੋਂ ਦੂਰ ਰੱਖਿਆ ਹੁੰਦਾ। ਪੂਰਾ ਪਰਿਵਾਰ ਗਹਿਰੀ ਧਾਰਮਿਕ ਪ੍ਰਵਿਰਤੀ ਦਾ ਸੀ । ਲੜਕੇ ਦਾ ਵੀ ਗੁਰੂ-ਪੀਰਾਂ ਦੀ ਸ਼ਕਤੀ ਵਿੱਚ ਅਟੁੱਟ ਵਿਸ਼ਵਾਸ ਸੀ। ਇਸਦੇ ਸਦਕਾ ਉਹ ਵੀ ਆਪਣੇ ਆਪ ਵਿਚ ਪੀਰ ਦੀ ਸ਼ਕਤੀ ਹੋਣ ਦਾ ਵਹਿਮ ਪਾਲੀ ਬੈਠਾ ਸੀ । ਉਸ ਦੀ ਇਹ ਸ਼ਕਤੀ ਉਸ ਭੈਣ ਨੂੰ ਨਾ ਬਚਾ ਸਕੀ । ਉਸ ਦਾ ਆਪਣੀ ਭੈਣ ਨਾਲ ਗਹਿਰਾ ਪਿਆਰ ਸੀ । ਆਪਣੀ ਅਖੌਤੀ ਗੈਬੀ ਸ਼ਕਤੀ ਨਾਲ ਪਿਆਰੀ ਭੈਣ ਨੂੰ ਨਾ ਬਚਾ ਸਕਣ ਕਰਕੇ ਉਹ ਮਾਨਸਿਕ ਤੌਰ ਤੇ ਟੁੱਟ ਗਿਆ ਸੀ । ਪਰਿਵਾਰ ਤੇ ਟੁੱਟੇ ਕਹਿਰ ਦਾ ਵੀ ਇਸ ਕੇਸ ਨਾਲ ਸਿੱਧਾ ਸਬੰਧ ਹੈ। ਲੜਕੇ ਦੀ ਭੈਣ (ਜੋ ਮਰ ਗਈ ਸੀ) ਦਾ ਵਿਆਹ ਇਕ ਅਜਿਹੇ ਮੁੰਡੇ ਨਾਲ ਕੀਤਾ ਗਿਆ ਸੀ ਜਿਸਦੀ ਪਹਿਲੀ ਪਤਨੀ ਵੀ ਡਿਲੀਵਰੀ ਦੌਰਾਨ ਕਥਿਤ ਓਪਰੀ ਕਸਰ ਕਰਕੇ ਮਰ ਗਈ ਸੀ । ਲੜਕੀ ਦੇ ਮਾਂ ਪਿਉ ਨੂੰ ਇਸ ਬਾਰੇ ਸਭ ਪਤਾ ਸੀ । ਪਰ ਫਿਰ ਵੀ ਲੜਕੀ ਨੂੰ ਵਿਸ਼ਵਾਸ ਵਿਚ ਲਏ ਬਿਨਾਂ ਹੀ ਉਸ ਦਾ ਵਿਆਹ ਕਰ ਦਿੱਤਾ। ਫਿਰ ਉਹੀ ਹੋਇਆ ਇਸ ਲੜਕੀ ਦੀ ਵੀ ਡਿਲੀਵਰੀ ਦੌਰਾਨ ਮੌਤ ਹੋ ਗਈ। ਜੇ ਮਾਪੇ ਪਹਿਲਾਂ ਹੀ ਲੜਕੀ ਨੂੰ ਵਿਸ਼ਵਾਸ ਵਿਚ ਲੈਂਦੇ ਅਤੇ ਵਿਗਿਆਨਕ ਨਜ਼ਰੀਏ ਨਾਲ ਲੜਕੀ ਨੂੰ ਸਮਝਾਇਆ ਹੁੰਦਾ ਤਾਂ ਸ਼ਾਇਦ ਮਾਪਿਆਂ ਨੂੰ ਨਾ ਤਾਂ ਆਪਣੀ ਜਵਾਨ ਧੀ ਤੋਂ ਹੱਥ ਧੋਣੇ ਪੈਂਦੇ ਤੇ ਨਾ ਹੀ ਲੜਕਾ ਮਾਨਸਿਕ ਰੋਗੀ ਬਣਦਾ ।

ਸੋ ਅੱਜ ਦੀ ਲੋੜ ਹੈ ਕਿ ਸਾਨੂੰ ਜਿੰਦਗੀ ਦੇ ਹਰ ਰਾਹ ਤੇ ਵਿਗਿਆਨਕ ਨਜ਼ਰੀਏ ਨੂੰ ਅਪਨਾਉਣਾ ਚਾਹੀਦਾ ਹੈ ਅਤੇ ਸਾਰੀਆਂ ਮੁਸ਼ਕਿਲਾਂ/ਸਮੱਸਿਆਵਾਂ ਦਾ ਹੱਲ ਵੀ ਵਿਗਿਆਨਕ ਨਜ਼ਰੀਏ ਨਾਲ ਕਰਨਾ ਚਾਹੀਦਾ ਹੈ ।

*ਸੀਤਾ ਰਾਮ*
*ਚੂਹੜੀ ਵਾਲਾ ਧੰਨਾ*
*ਪ੍ਰੈਸ ਸਕੱਤਰ ਇਕਾਈ ਅਬੋਹਰ*

# ਸਾਧ ਡੇਰਾ ਛੱਡਕੇ ਭੱਜ ਗਿਆ

ਕਿਸੇ ਪਿੰਡ ਵਿੱਚ ਸਕੂਲ ਹੋਵੇ ਜਾਂ ਨਾ ਹੋਵੇ, ਡਿਸਪੈਨਸਰੀ ਹੋਵੇ ਜਾਂ ਨਾ ਹੋਵੇ ਪਰ ਕਿਸੇ ਨਾ ਕਿਸੇ ਸਾਧ ਜਾਂ ਚੇਲੇ ਦਾ ਡੇਰਾ ਜਰੂਰ ਹੁੰਦਾ ਹੈ । ਇਹ ਸਾਧ-ਚੇਲੇ ਲੋਕਾਂ ਨੂੰ ਆਪਣੇ ਚੁੰਗਲ ਵਿੱਚ ਫਸਾ ਕੇ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਲੁੱਟ ਕਰਦੇ ਹਨ । ਆਪਣੀਆਂ ਕਰਾਮਾਤਾਂ ਅਤੇ ਜਾਦੂ ਟੂਣਿਆਂ ਦੇ ਡਰਾਵੇ ਦੇ ਕੇ ਲੋਕਾਂ ਨੂੰ ਆਪਣੇ ਡੇਰਿਆਂ ਅੰਦਰ ਆਉਣ ਲਈ ਮਜਬੂਰ ਕਰਦੇ ਹਨ। ਇਨ੍ਹਾਂ ਡੇਰਿਆਂ ਕਾਰਨ ਬਹੁਤ ਸਾਰੇ ਪਿੰਡਾਂ ਦੇ ਮਹੌਲ ਵਿਗੜ ਰਹੇ ਹਨ ! ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਹਨਾਂ ਪਖੰਡੀ ਸਾਧਾਂ ਦੀ 'ਸ਼ਕਤੀ' ਦੇ ਪਰਦੇ ਲੋਕਾਂ ਸਾਹਮਣੇ ਜ਼ਾਹਰ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ ।

ਪਿੰਡ ਰਟੈਂਡਾ (ਨਵਾਂ ਸ਼ਹਿਰ) ਵਿਖੇ ਵੀ ਇਕ ਸਾਧ ਜਿਸ ਦਾ ਨਾਂ ਚਰਨ ਦਾਸ ਹੈ ਆਪਣਾ ਡੇਰਾ ਜਮਾਈ ਬੈਠਾ ਹੈ। ਪਿਛਲੇ ਦਿਨੀ ਇਸੇ ਹੀ ਪਿੰਡ ਦੇ ਸੂਝਵਾਨ ਵਿਅਕਤੀਆਂ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਇਕਾਈਆਂ ਗੜ੍ਹ ਸ਼ੰਕਰ ਅਤੇ ਬੰਗਾ ਦੇ ਆਗੂਆਂ ਕੋਲ ਇਸ ਉਪਰੋਕਤ ਸਾਧ ਦੇ ਖਿਲਾਫ ਲਿਖਤੀ ਸ਼ਿਕਾਇਤ ਕੀਤੀ ਜਿਸ ਵਿਚ ਉਹਨਾਂ ਦੱਸਿਆ ਸੀ ਕਿ ਇਹ ਬਾਬਾ ਡੋਲੀਆਂ ਖਿਡਾਉਂਦਾ ਹੈ , ਚੌਂਕੀਆਂ ਲਗਾਉਂਦਾ ਹੈ, ਜਾਦੂ ਟੂਣੇ ਕਰਦਾ ਹੈ ਅਤੇ ਆਪਣੇ ਅੰਦਰ ਗੈਬੀ ਸ਼ਕਤੀ ਦੱਸਕੇ ਲੋਕਾਂ ਨੂੰ ਡਰਾਉਂਦਾ ਧਮਕਾਉਂਦਾ ਹੈ, ਜਿਸ ਨਾਲ ਪਿੰਡ ਦਾ ਮਹੌਲ ਕਾਫੀ ਵਿਗੜ ਰਿਹਾ ਹੈ। ਖਾਸ ਕਰਕੇ ਨੌਜੁਆਨ ਲੜਕੇ ਅਤੇ ਲੜਕੀਆਂ ਉਪਰ ਇਸ ਦਾ ਬਹੁਤ ਭੈੜਾ ਅਸਰ ਪੈ ਰਿਹਾ ਹੈ । ਇਸ ਰਿਪੋਰਟ ਨੂੰ ਮੁੱਖ ਰੱਖਦੇ ਹੋਏ ਤਰਕਸ਼ੀਲ ਕਾਰਕੁੰਨਾਂ ਨੇ ਇਸ ਬਾਬੇ ਦਾ ਪਰਦਾ ਫਾਸ਼ ਕਰਨ ਲਈ ਪਿੰਡ ਰਟੈਂਡਾ ਜਾਣ ਲਈ ਦਿਨ ਮੁਕੱਰਰ ਕਰ ਲਿਆ। ਇਕਾਈ ਗੜ੍ਹ ਸ਼ੰਕਰ, ਬੰਗਾ ਅਤੇ ਬਲਾਚੌਰ ਦੇ ਕਾਰਕੁੰਨ ਸ੍ਰੀ ਸੱਤਪਾਲ ਸਲੋਹ (ਆਰਗੇਨਾਈਜ਼ਰ ਦੁਆਬਾ ਜ਼ੋਨ) ਦੀ ਅਗਵਾਈ ਹੇਠ ਪਿੰਡ ਰਟੈਂਡਾ ਪਹੁੰਚੇ । ਬਹੁਤ ਸਾਰੇ ਲੋਕ ਪਹਿਲਾਂ ਹੀ ਉਥੇ ਇਕੱਠੇ ਹੋਏ ਖੜ੍ਹੇ ਸਨ। ਜਲਦੀ ਹੀ ਥਾਨਾ ਮੁਕੰਦਪੁਰ ਦੇ ਸੁਰੱਖਿਆ ਕਰਮਚਾਰੀ ਵੀ ਉੱਥੇ ਪਹੁੰਚ ਗਏ । ਤਰਕਸ਼ੀਲਾਂ ਦੇ ਆਉਣ ਦੀ ਭਿਣਕ ਪੈਣ ਕਾਰਨ ਉਪਰੋਕਤ ਸਾਧ ਪਹਿਲਾਂ ਹੀ ਡੇਰਾ ਛੱਡ ਕੇ ਭੱਜ ਚੁੱਕਾ ਸੀ । ਕੁਝ ਹੋਰ ਪਿੰਡ ਦੇ ਲੋਕਾਂ ਤੋਂ ਪੁੱਛ ਪੜਤਾਲ ਕਰਨ ਤੇ ਇਸ ਸਾਧ ਦੇ ਪਿਛੋਕੜ ਬਾਰੇ ਪਤਾ ਲੱਗਾ। ਉਨ੍ਹਾਂ ਦੱਸਿਆ ਕਿ ਇਹ ਚਰਨ ਦਾਸ ਪਿੰਡ ਵਿਰਕਾਂ ਦਾ ਵਸਨੀਕ ਸੀ। ਉਥੇ ਇਸ ਨੇ ਝਗੜੇ ਦੌਰਾਨ ਕਿਸੇ ਵਿਅਕਤੀ ਦਾ ਕਤਲ ਕਰ ਦਿੱਤਾ ਸੀ। ਜਿਸ ਕਾਰਨ ਇਸ ਨੂੰ ਜੇਲ੍ਹ ਜਾਣਾ ਪਿਆ। ਕਤਲ ਦੀ ਸਜਾ ਭੁਗਤਣ ਤੋਂ ਬਾਅਦ ਇਹ ਪਿੰਡ ਹਕੀਮ ਪੁਰ ਜੱਟਾਂ ਨਾਲ ਸੀਰੀ ਲੱਗ ਗਿਆ। ਫਿਰ ਇਹ ਦੋ ਕੁ ਸਾਲ ਪਹਿਲਾਂ ਸਾਡੇ ਪਿੰਡ ਕੁਟੀਆ ਵਿੱਚ ਆ ਠਹਿਰਿਆ ਜਿੱਥੇ ਕਿ ਪਹਿਲਾਂ ਵੀ ਇਕ ਸਾਧ ਰਹਿੰਦਾ ਸੀ । ਸਾਲ ਕੁ ਪਹਿਲਾਂ ਦੋਨਾਂ ਸਾਧਾਂ ਵਿਚਕਾਰ ਝਗੜਾ ਹੋਣ ਕਾਰਨ ਇਸ ਨੂੰ ਕੁਟੀਆ ਛੱਡਣੀ ਪਈ ਤੇ ਇਸ ਨੇ ਆਪਣਾ ਵੱਖਰਾ ਡੇਰਾ ਬਣਾ ਕੇ ਆਪਣੀ ਧਾਂਕ ਜਮਾਉਣ ਲਈ ਚੌਂਕੀਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ।

ਪੁਲੀਸ ਕਰਮਚਾਰੀਆਂ ਦੀ ਹਾਜਰੀ ਵਿੱਚ ਪਿੰਡ ਦੇ ਲੋਕਾਂ ਨੂੰ ਇਕੱਠਾ ਕੀਤਾ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਬਲਾਚੌਰ ਤੋਂ ਡਾਕਟਰ ਚਮਨ ਲਾਲ ਮੈਡੀਕਲ ਅਫਸਰ ਬਲਾਚੌਰ, ਨੰਦ ਲਾਲ, ਇਕਾਈ ਬੰਗਾ ਦੇ ਜਨਰਲ ਸਕੱਤਰ ਮਾਸਟਰ ਜਗਦੀਸ਼, ਇਕਾਈ ਗੜ੍ਹਸ਼ੰਕਰ ਦੇ ਪ੍ਰਧਾਨ ਸ੍ਰੀ ਜੋਗਿੰਦਰ ਕੁੱਲੇਵਾਲ ਅਤੇ ਦੋਆਬਾ ਜੋਨ ਦੇ ਆਰਗੇਨਾਈਜ਼ਰ ਸ੍ਰੀ ਸੱਤਪਾਲ ਸਲੋਹ ਦੁਆਰਾ ਲੋਕਾਂ ਨੂੰ ਇਹੋ ਜਿਹੇ ਡੇਰਿਆਂ ਤੇ ਹੋ ਰਹੇ ਕੁਕਰਮਾਂ ਤੋਂ ਜਾਣੂ ਕਰਵਾਇਆ ਗਿਆ। ਉਹਨਾਂ ਦੱਸਿਆ ਕਿ ਇਹ ਡੇਰੇ ਸਾਡੇ ਭਾਈਚਾਰੇ ਵਿੱਚ ਕਿਸ ਤਰ੍ਹਾਂ ਦਰਾੜਾਂ ਪਾਉਂਦੇ ਹਨ। ਉਨ੍ਹਾਂ ਲੋਕਾਂ ਨੂੰ ਵੱਖ ਵੱਖ ਮਾਨਸਿਕ ਰੋਗਾਂ ਤੋਂ ਜਾਣੂ ਕਰਾਉਂਦਿਆਂ ਕਿਹਾ ਕਿ ਇਹਨਾਂ ਡੇਰਿਆਂ ਅੰਦਰ ਤੁਹਾਡੇ ਦੁੱਖਾਂ ਦਾ ਸਹੀ ਹੱਲ ਨਹੀਂ । ਉਨ੍ਹਾਂ ਦੁਨੀਆਂ ਦੇ ਸਾਰੇ ਅਖੌਤੀ ਸਾਧਾਂ ਸੰਤਾਂ ਨੂੰ ਚੈਲਿੰਜ ਕਰਦਿਆਂ ਕਿਹਾ ਕਿ ਜੇਕਰ ਕਿਸੇ ਕੋਲ ਕੋਈ ਗੈਬੀ ਸਕਤੀ ਹੈ ਤਾਂ ਉਹ ਸੁਸਾਇਟੀ ਵਲੋਂ ਰੱਖਿਆ ਇੱਕ ਲੱਖ ਰੁਪਏ ਦਾ ਇਨਾਮ ਜਿੱਤਣ ਲਈ ਮੈਦਾਨ 'ਚ ਨਿੱਤਰੇ । ਇਸ ਮੌਕੇ ਤੇ ਡਾ: ਹਰਭਜ ਵਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ ਗਿਆ। ਡਾ: ਜੋਗਿੰਦਰ ਅਤੇ ਅਮਰੀਕ ਗੜ੍ਹਸ਼ੰਕਰੀ ਅਤੇ ਜਸਵੰਤ ਗੋਸਲ ਦੁਆਰਾ ਜਾਦੂ ਦੇ ਟ੍ਰਿੱਕ ਦਿਖਾਏ ਗਏ ਅਤੇ ਇਸ ਦੇ ਭੇਦਾਂ ਬਾਰੇ ਦੱਸਿਆ ਗਿਆ। ਅੰਤ ਵਿੱਚ ਲੋਕਾਂ ਨੂੰ ਅਪੀਲ ਕੀਤੀ ਕਿ ਵਿਗਿਆਨਕ ਸੋਚ ਦੇ ਧਾਰਨੀ ਬਣ ਕੇ ਦੁਨੀਆਂ ਵਿੱਚ ਵਾਪਰ ਰਹੀਆਂ ਰਹੱਸਮਈ ਘਟਨਾਵਾਂ ਦੇ ਕਾਰਨਾਂ ਨੂੰ ਜਾਨਣ ਦੀ ਕੋਸ਼ਿਸ਼ ਕਰਨ । ਇਸ ਪ੍ਰੋਗਰਾਮ ਦੀ ਸਟੇਜ ਸੰਚਾਲਨਾ ਇਕਾਈ ਬੰਗਾ ਦੇ ਪ੍ਰਧਾਨ ਮਾ: ਸੋਮਨਾਥ ਨੇ ਕੀਤੀ ।

*ਮਾਸਟਰ ਜਗਦੀਸ਼*
*ਜਨਰਲ ਸਕੱਤਰ, ਇਕਾਈ ਬੰਗਾ*

# ਬਠਿੰਡਾ ਜੋਨ ਵਲੋਂ ਹਿਮਾਚਲ ਪ੍ਰਦੇਸ਼ ਵਿਚ ਤਰਕਸ਼ੀਲ ਚੇਤਨਾ ਕਾਫ਼ਲਾ

ਮਿਤੀ 12.6.99 ਨੂੰ ਸੁਭਾ 10 ਵਜੇ ਤਰਕਸ਼ੀਲ ਸੁਸਾਇਟੀ ਦੀ ਬਠਿੰਡਾ ਜੋਨ ਕਮੇਟੀ ਦੇ ਫੈਸਲੇ ਮੁਤਾਬਿਕ ਭੂਰਾ ਸਿੰਘ ਜੋਨ ਪ੍ਰਧਾਨ ਦੀ ਅਗਵਾਈ ਹੇਠ 11 ਮੈਂਬਰੀ ਤਰਕਸ਼ੀਲ ਚੇਤਨਾ ਕਾਫ਼ਲਾ ਬਰਨਾਲਾ ਤੋਂ ਸ੍ਰੀ ਲਖਪਤ ਰਾਏ ਜੀ ਨੇ ਝੰਡੀ ਦਿਖਾ ਕੇ ਰਵਾਨਾ ਕੀਤਾ, ਜਿੱਥੇ ਕਾਫ਼ਲੇ ਦੀ ਵਿਦਾਇਗੀ ਵਿਚ ਕਾਫੀ ਵੱਡੀ ਗਿਣਤੀ ਵਿਚ ਸਾਥੀ ਪਹੁੰਚੇ ਹੋਏ ਸਨ । ਕਾਫ਼ਲੇ ਦੇ ਸਾਥੀਆਂ ਨੇ ਮੋਟਰਸਾਈਕਲਾਂ ਤੇ ਸਾਰੇ ਸ਼ਹਿਰ ਵਿੱਚ ਮਾਰਚ ਕੀਤਾ ਜਿੰਨਾਂ ਉਪਰ ਝੰਡੇ ਅਤੇ ਬੈਨਰ ਲਹਿਰਾ ਰਹੇ ਸਨ। ਇਸ ਤੋਂ ਬਾਦ ਕਾਫ਼ਲਾ ਸੰਘੇੜੇ ਪਿੰਡ ਤੋਂ 1200 ਕਿਲੋਮੀਟਰ ਦੇ ਆਪਣੇ ਸਫ਼ਰ ਲਈ ਰਵਾਨਾ ਹੋ ਗਿਆ ।

ਕਾਫ਼ਲੇ ਦਾ ਮਨੋਰਥ ਜੋਖ਼ਮ ਭਰੇ ਪਹਾੜੀ ਰਸਤਿਆਂ ਦੇ ਸਫ਼ਰ ਲਈ ਇੱਛਾ ਸ਼ਕਤੀ ਪੈਦਾ ਕਰਨਾ, ਸੁੰਦਰ ਕੁਦਰਤੀ ਨਜ਼ਾਰਿਆਂ ਨੂੰ ਮਾਨਣਾ ਅਤੇ ਦੂਰ ਦੁਰਾਡੇ ਜੰਗਲਾਂ ਪਹਾੜਾਂ ਵਿਚ ਰਹਿਣ ਵਾਲੇ ਲੋਕਾਂ ਬਾਰੇ ਜਾਨਣ ਦੇ ਨਾਲ ਨਾਲ ਤਰਕਸ਼ੀਲ ਚੇਤਨਾ ਦਾ ਪਸਾਰਾ ਕਰਨਾ ਸੀ ।

ਕਾਫ਼ਲਾ ਜਿੱਧਰ ਦੀ ਵੀ ਗੁਜ਼ਰਿਆ ਇਸ ਨੇ ਸਾਰਿਆਂ ਦਾ ਧਿਆਨ ਖਿੱਚਿਆ । ਦੋ ਤਿੰਨ ਪੜਾਵਾਂ ਤੇ ਪੱਤਰਕਾਰਾਂ ਨੇ ਰੋਕ ਕੇ ਜਾਣਕਾਰੀ ਹਾਸਿਲ ਕੀਤੀ ਅਤੇ ਕਾਫ਼ਲੇ ਦੇ ਮੰਤਵ ਨੂੰ ਸਲਾਹਿਆ । ਕੁੱਲੂ ਦੀ ਵਾਦੀ ਵਿਚ ਸਰਕਾਰੀ ਸੀਨੀ: ਸਕੈ: ਸਕੂਲ ਰਾਇਸਨ ਵਿਖੇ 600-700 ਬੱਚਿਆਂ ਸਾਹਮਣੇ ਮਨਪ੍ਰੀਤ ਵਲੋਂ ਜਾਦੂ ਦਾ ਪ੍ਰੋਗਰਾਮ ਅਤੇ ਭੂਰਾ ਸਿੰਘ ਵਲੋਂ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ ਬਾਰੇ ਦੱਸਿਆ । ਇਸੇ ਤਰ੍ਹਾਂ ਇੱਕ ਹੋਰ ਸਕੂਲ ਸੇਓਬਾਗ (ਕੋਸਾਨੀ) ਵਿਖੇ ਵੀ 500-600 ਬੱਚਿਆਂ ਤੇ ਟੀਚਰਾਂ ਸਾਹਮਣੇ 2 ਘੰਟੇ ਦਾ ਪ੍ਰੋਗਰਾਮ ਕੀਤਾ ਗਿਆ, ਜਿੱਥੇ ਸਪੀਕਰਾਂ ਦਾ ਇੰਤਜ਼ਾਮ ਸਕੂਲ ਵਲੋਂ ਕੀਤਾ ਗਿਆ ਸੀ। ਕਾਫ਼ਲਾ ਸਲਾਪੜ੍ਹ ਡੈਮ ਤੇ ਉੱਚਾ ਪਿੰਡ ਸੰਘੋਲ ਵੀ ਗਿਆ। ਸਲਾਪੜ ਵਿਖੇ ਬਿਆਸ ਦਰਿਆ ਦਾ ਪਾਣੀ ਸਤਿਲੁਜ ਦਰਿਆ ਵਿਚ ਪੈਂਦਾ ਹੈ । ਜੱਥਾ ਮੰਡੀ, ਸੁੰਦਰਨਗਰ, ਭੂੰਤਰ ਅਤੇ ਮਨਾਲੀ ਹੁੰਦਾ ਹੋਇਆ ਰੋਹਤਾਂਗ ਦਰੇ ਤੇ 3978 ਮੀਟਰ ਦੀ ਉਚਾਈ ਤੇ ਪਹੁੰਚਿਆ, ਜਿੱਥੇ ਬਰਫ ਦਾ ਰਾਜ ਹੈ ਅਤੇ ਅੱਗੇ ਲਾਹੌਲ-ਸਪੀਤੀ ਦਾ ਕਬਾਇਲੀ ਜ਼ਿਲ੍ਹਾ ਸ਼ੁਰੂ ਹੁੰਦਾ ਹੈ । ਕਾਫ਼ਲੇ ਨੇ ਰੋਹਤਾਂਗ ਦੀ ਉੱਚੀ ਪਹਾੜੀ ਤੇ ਤਰਕਸ਼ੀਲ ਸੁਸਾਇਟੀ ਦਾ ਝੰਡਾ ਲਹਿਰਾ ਕੇ ਵਾਪਸੀ ਦਾ ਸਫ਼ਰ ਸ਼ੁਰੂ ਕੀਤਾ । ਇੱਥੇ ਹਵਾ ਵਿਚ ਆਕਸੀਜ਼ਨ ਘੱਟ ਸੀ ਅਤੇ ਮੋਟਰਸਾਈਕਲਾਂ ਦੀ ਸਮਰੱਥਾ ਅੱਧੀ ਰਹਿ ਗਈ ਸੀ । ਕਾਫ਼ਲੇ ਨੇ ਨੋਟ ਕੀਤਾ ਕਿ ਦੇਵ ਭੂਮੀ ਵਜੋਂ ਜਾਣੇ ਜਾਂਦੇ ਹਿਮਾਚਲ ਰਾਜ ਵਿਚ ਬਹੁਤ ਵਹਿਮ ਭਰਮ ਹਨ । ਉਥੋਂ ਦੇ ਸਕੂਲਾਂ ਦੇ ਅਧਿਆਪਕਾਂ ਨੇ ਸੁਸਾਇਟੀ ਦੇ ਕੰਮ ਨੂੰ ਕਾਫੀ ਸਲਾਹਿਆ ਅਤੇ ਫਿਰ ਆਉਣ ਲਈ ਵੀ ਸੱਦਾ ਦਿੱਤਾ ।

ਪੇਸ਼ਕਸ਼ : ਭੂਰਾ ਸਿੰਘ ਮਹਿਮਾ ਸਰਜਾ

# ਮੈਂ ਨਾਸਤਿਕ ਕਿਵੇਂ ਬਣੀ

**ਪ੍ਰਵੀਨ ਕੌਰ**

*ਇਹ ਸਾਲ 1998 ਗੱਲ ਹੈ ਇਕ ਦਿਨ ਮੈਂ ਆਪਣੇ ਗੁਆਂਢੀਆਂ ਦੇ ਘਰ ਗਈ। ਇਕ ਰੱਦੀ ਖਰੀਦਣ ਵਾਲਾ ਭਾਈ ਆਇਆ ਸੀ ਤੇ ਘਰ ਦੀ ਸੁਆਣੀ ਨੇ ਅਖਬਾਰਾਂ ਰਸਾਲਿਆਂ ਤੇ ਕਿਤਾਬਾਂ ਕਾਪੀਆਂ ਦਾ ਇਕ ਢੇਰ ਲਾਇਆ ਹੋਇਆ ਸੀ ਮੈਂ ਰੱਦੀ ਦੇ ਢੇਰ ਵਿੱਚ ਤਰਕਸ਼ੀਲ ਸੁਸਾਇਟੀ ਦੀਆਂ 1994, 1995 ਤੇ 1996 ਦੀਆਂ ਪੱਤ੍ਰਕਾਵਾਂ ਦੇਖੀਆਂ, ਮੈਂ ਉਹ ਉਨ੍ਹਾਂ ਤੋਂ ਪੜ੍ਹਨ ਵਾਸਤੇ ਮੰਗੀਆਂ । ਵਾਧੂ ਸਮਝ ਕੇ ਉਨ੍ਹਾਂ ਨੇ ਮੈਨੂੰ ਦੇ ਦਿੱਤੀਆਂ। ਪਾਠਕ ਹੈਰਾਨ ਹੋਣਗੇ ਕਿ ਉਨ੍ਹਾਂ ਪੁਰਾਣੇ ਰਸਾਲਿਆਂ ਨੂੰ ਪੜ੍ਹਨ ਤੋਂ ਬਾਅਦ ਮੇਰੇ ਮਨ ਦੇ ਵਿੱਚ ਵਹਿਮਾਂ ਭਰਮਾਂ ਦੇ ਖਿਲਾਫ ਅਜੇਹੀ ਜਾਗ ਲੱਗੀ ਕਿ ਮੈਂ ਹੁਣ ਕੋਈ ਵੀ ਵਹਿਮ ਭਰਮ ਨਹੀਂ ਕਰਦੀ। ਪਰ ਤਰਕਸ਼ੀਲ ਸਾਹਿਤ ਦੇ ਸੰਪਰਕ ਚ ਆਉਣ ਤੋਂ ਪਹਿਲਾਂ ਮੈਂ ਇਕ ਆਮ ਵਹਿਮੀ ਤੇ ਅੰਧਵਿਸ਼ਵਾਸਾਂ ਵਿਚ ਜਕੜੀ ਹੋਈ ਸੀ। ਹਰ ਥਾਂ ਮੱਥਾ ਟੇਕਣ ਅਤੇ ਸੁੱਖਾਂ ਮੰਗਣ ਜਾਂਦੀ ਸੀ । ਪਰ ਅੱਜ ਮੈਂ ਇਨ੍ਹਾਂ ਜੰਜ਼ੀਰਾਂ ਤੋਂ ਮੁਕਤ ਹੋ ਗਈ ਹਾਂ। ਮੈਂ ਇਸ ਲਈ ਸੁਸਾਇਟੀ ਦੀ ਧੰਨਵਾਦੀ ਹਾਂ ।*

ਮੁੱਲਾਂਪੁਰ (ਲੁਧਿਆਣਾ)

ਬਹਿਸ ਜਾਰੀ ਹੈ

# ਬਿੱਗ ਬੈਂਗ ਸਿਧਾਂਤ ਤੇ ਵਿਗਿਆਨ

ਡਾ: ਵਿਦਵਾਨ ਸਿੰਘ ਸੋਨੀ

ਤਰਕਸ਼ੀਲ ਦੇ ਨਵੰਬਰ-ਦਸੰਬਰ ਅੰਕ ਵਿਚ ਐਸ. ਐਸ. ਆਜ਼ਾਦ ਨੇ ਬਿੱਗ ਬੈਂਗ ਸਿਧਾਂਤ ਨੂੰ ਆਪਣੇ ਨੁਕਤਾ ਨਿਗਾਹ ਨਾਲ ਪੇਸ਼ ਕੀਤਾ ਹੈ । ਇਸ ਤੋਂ ਬਾਅਦ ਦੇ ਅੰਕ ਵਿਚ ਡਾ: ਸੁਖਪਾਲ ਸੰਘੇੜਾ ਨੇ ਉਸ ਕਲਪਿਤ ਬਿੱਗ ਬੈਂਗ ਦੇ ਸਮੇਂ ਵਿਚਾਰੇ ਗਏ ਮੁਢਲੇ ਕਣਾਂ ਦੀ ਸੰਭਾਵਨਾ ਦੇ ਅਧਿਐਨ ਸਬੰਧੀ ਕੀਤੇ ਗਏ ਉੱਚ ਊਰਜਾ ਪ੍ਰਯੋਗਾਂ ਦਾ ਵਰਣਨ ਹੀ ਕੀਤਾ ਹੈ ਅਤੇ ਫਿਰ ਮਈ ਅੰਕ ਵਿਚ ਜੌਹਨ ਬੋਸਲੇ ਦੇ ਲੇਖ ਦਾ ਅਨੁਵਾਦ ਵੀ ਅਜਿਹੇ ਪ੍ਰਯੋਗ ਦਾ ਵਰਣਨ ਹੀ ਹੈ। ਆਖਰੀ ਦੋਨ੍ਹਾਂ ਲੇਖਾਂ ਵਿਚ ਬਿੱਗ ਬੈਂਗ ਸਿਧਾਂਤ ਨੂੰ ਕੋਈ ਚੁਨੌਤੀ ਨਹੀਂ ਦਿੱਤੀ ਗਈ।

ਇੱਥੇ ਪਹਿਲਾਂ ਇਹ ਕਹਿਣਾ ਵਾਜਬ ਹੋਵੇਗਾ ਕਿ ਜੇਕਰ ਕਿਸੇ ਸਿਧਾਂਤ ਨੂੰ ਚੁਣੌਤੀ ਦੇਣੀ ਹੋਵੇ ਜਾਂ ਵਿਗਿਆਨ ਦੇ ਹੋਰ ਪ੍ਰਚਲਤ/ਸਥਾਪਿਤ ਸੰਕਲਪਾਂ ਬਾਰੇ ਕੋਈ ਰਾਇ ਦੇਣੀ ਹੋਵੇ ਤਾਂ ਉਸ ਵਾਸਤੇ ਸਬੰਧਿਤ ਵਿਗਿਆਨ ਅੱਗੇ ਵਧ ਰਿਹਾ ਹੈ। ਵਿਗਿਆਨਕ ਜਗਤ ਵਿਚ ਪ੍ਰਵਾਨਤ ਖੋਜ ਰਸਾਲਿਆਂ, ਜਿਵੇਂ ਕਿ ਨੇਚਰ ਸਾਇੰਸ, ਫਿਜੀਕਲ ਰੀਵਿਊ, ਐਸਟਰੋਫਿਜ਼ਿਕਸ ਅਤੇ ਅਨੇਕਾਂ ਹੋਰ ਅਜਿਹੇ ਜਰਨਲਾਂ ਨੂੰ ਕੋਈ ਅਧਿਆਤਮਵਾਦੀ ਗਰੁੱਪ ਨਹੀਂ ਚਲਾ ਰਿਹਾ। ਹਰ ਖੋਜ, ਛਾਣਬੀਣ ਤੋਂ ਬਾਅਦ ਹੀ ਛਪਦੀ ਹੈ ਅਤੇ ਜੇਕਰ ਅੰਧਵਿਸ਼ਵਾਸ ਤੇ ਅਧਾਰਿਤ ਜਾਂ ਅਵਿਗਿਆਨਕ ਪਹੁੰਚ ਵਾਲੀ ਕੋਈ ਟਿੱਪਣੀ ਛਪ ਜਾਵੇ ਤਾਂ ਦੁਨੀਆਂ ਭਰ ਦੇ ਵਿਗਿਆਨੀਆਂ ਦੀ ਅੱਖ ਉਸ ਉੱਪਰ ਟਿੱਪਣੀ ਛਾਪਣ ਨੂੰ ਤਿਆਰ ਰਹਿੰਦੀ ਹੈ । ਐਸ. ਐਸ. ਆਜਾਦ ਨੂੰ ਜੇ ਕੋਈ ਸਿਧਾਂਤ ਗਲਤ ਜਾਂ ਅਵਿਗਿਆਨਕ ਜਾਪਦਾ ਹੈ ਤਾਂ ਉਹ ਖੁਦ ਉਨ੍ਹਾਂ ਖੋਜ ਪੱਤਰਕਾਵਾਂ ਵਿੱਚ ਲੇਖ ਛਾਪਣ ਦੇ ਸਮਰੱਥ ਬਣੇ। ਓਨਾ ਵਿਗਿਆਨ, ਓਨਾ ਗਣਿਤ ਪੜ੍ਹੇ ਤੇ ਖੋਜ ਪੱਤਰ ਭੇਜੇ, ਫਿਰ ਉਸਦੇ ਵਿਚਾਰਾਂ ਨੂੰ ਮਾਨਤਾ ਮਿਲੇ ਤਾਂ ਸਾਨੂੰ ਬਹੁਤ ਖੁਸ਼ੀ ਹੋਵੇਗੀ । ਤਰਕਸ਼ੀਲ ਦੇ ਪਾਠਕ ਆਜਾਦ ਦੀਆਂ ਉਨ੍ਹਾਂ ਟਿੱਪਣੀਆਂ ਦੀ ਸਮੀਖਿਆ ਨਹੀਂ ਕਰ ਸਕਦੇ ਜਿੰਨ੍ਹਾਂ ਵਿੱਚ ਉਹ ਸਥਾਪਿਤ ਵਿਗਿਆਨਕ ਸੰਕਲਪਾਂ ਨੂੰ ਬਿਨਾਂ ਵਿਗਿਆਨਕ ਦਲੀਲਾਂ ਦੇ ਗਲਤ ਕਹੀ ਜਾ ਰਿਹਾ ਹੈ। ਵਿਗਿਆਨਕ ਦਲੀਲ ਦੀ ਪਿੱਛੇ ਪਿੱਛੇ ਸਬੰਧਿਤ ਗਣਿਤ ਵੀ ਹੁੰਦਾ ਹੈ ਤੇ ਉਹ ਚੈੱਕ ਕੀਤਾ ਜਾਂਦਾ ਹੈ । ਐਸ. ਐਸ. ਆਜਾਦ ਆਪਣੇ ਲੇਖ ਵਿਚ ਜਿਨ੍ਹਾਂ "ਬਿੱਗ ਬੈਂਗ" ਵਿਰੋਧੀ ਵਿਗਿਆਨੀਆਂ ਦਾ ਹਵਾਲਾ ਦੇ ਰਿਹਾ ਹੈ ਉਹ ਇਸ ਤਰ੍ਹਾਂ ਨਾਲ ਬਿੱਗ ਬੈਂਗ ਦਾ ਵਿਰੋਧ ਨਹੀਂ ਕਰਦੇ ਜਿਸ ਤਰ੍ਹਾਂ ਕਿ ਆਜਾਦ ਕਰ ਰਿਹਾ ਹੈ । ਫਿਰ ਉਨ੍ਹਾਂ ਚੋਂ ਕਈ ਤਾਂ ਆਪਣਾ ਕੋਈ ਸਿਧਾਂਤ ਸਥਾਪਤ ਹੀ ਨਹੀਂ ਕਰ ਸਕੇ ਅਤੇ ਕੁਝ ਜਿਨ੍ਹਾਂ ਨੂੰ ਬਿੱਗ ਬੈਂਗ ਵਿਰੋਧੀ ਦੱਸਿਆ ਜਾ ਰਿਹਾ ਹੈ, ਉਹ ਇੰਜ ਹੈਣ ਹੀ ਨਹੀਂ । ਆਜਾਦ ਨੇ ਉਨ੍ਹਾਂ ਦਾ ਹਵਾਲਾ ਗਲਤ ਦਿੱਤਾ ਹੈ । (ਪੰਨਾ 45) ਸਟੀਫਨ ਹਾਕਿੰਗਜ਼ ਨੇ ਬਿੱਗ ਬੈਂਗ ਤੇ ਬਲੈਕ-ਹੋਲਜ਼ ਵਾਸਤੇ ਕੁਆਂਟਮ ਗਰੈਵਿਟੀ ਦਾ ਸਿਧਾਂਤ ਦਿੱਤਾ ਹੈ ਅਤੇ ਇਕ ਅਤੀ ਲਘੂ ਬ੍ਰਹਿਮੰਡ ਤੋਂ ਵਿਸ਼ਾਲ ਬ੍ਰਹਿਮੰਡ ਵੱਲ ਫੈਲਾਓ ਨੂੰ ਪ੍ਰਵਾਨ ਕੀਤਾ ਹੈ । ਪਾਲ ਡੈਵਿਸ ਨੇ ਪੁਸਤਕ ਨਿਊ ਫਿਜ਼ਿਕਸ (ਕੈਂਬਰਿਜ 1989) ਦਾ ਮੁੱਖ ਬੰਦ ਲਿਖਿਆ ਹੈ। ਜਿਸ ਵਿਚ ਸਟੀਫਨ ਹਾਕਿੰਗ ਸਮੇਤ ਕਈ ਵਿਗਿਆਨੀਆਂ ਨੇ ਬਲੈਕ ਹੋਲਜ਼ ਅਤੇ ਬਿੱਗ ਬੈਂਗ ਬਾਰੇ ਫਿਜਿਕਸ ਸਮਝਾਈ ਹੈ। ਬਿੱਗ ਬੈਂਗ ਬਾਰੇ ਅਜੇ ਕਈ ਤਰ੍ਹਾਂ ਦੇ ਵਿਚਾਰ ਬਣ ਰਹੇ ਹਨ। ਹੋ ਸਕਦਾ ਹੈ ਕਿ ਕੋਈ ਅਜਿਹੀ ਫਿਜ਼ਿਕਸ ਸਾਹਮਣੇ ਆ ਜਾਵੇ ਜਿਸ ਵਿਚ ਬਿੱਗ ਬੈਂਗ ਅਤੇ ਵਕ੍ਰਿਤ ਪੁਲਾੜ ਜਹੇ ਜ਼ਿਹਨ 'ਚ ਨਾ ਸਮਾਉਣ ਵਾਲੇ ਸੰਕਲਪ ਹੀ ਬਦਲ ਜਾਣ, ਪਰੰਤੂ ਅਜੇ ਤੱਕ ਅਜਿਹਾ ਕੁਝ ਨਹੀਂ ਦਿਸ ਰਿਹਾ।

ਆਜਾਦ ਦੇ ਲੇਖ ਵਿਚ ਪਹਿਲਾਂ ਅਧਿਆਤਮਵਾਦੀ ਸੱਤਾ ਅਨੁਸਾਰ ਸ੍ਰਿਸ਼ਟੀ ਰਚਨਾ ਬਾਰੇ ਹਵਾਲਿਆਂ ਸਹਿਤ ਵਰਵਾ ਦਿੱਤਾ ਗਿਆ ਹੈ। ਇਹ ਠੀਕ ਹੈ ਕਿ ਮਿਥਿਹਾਸਕ ਗੱਲਾਂ ਜਾਂ ਟਿੱਪਣੀਆਂ ਨੂੰ ਇਕ ਵਾਢਿਓਂ ਨਾਕਾਰ ਦੇਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦਾ ਕੋਈ ਵੀ ਵਿਗਿਆਨਕ ਆਧਾਰ ਨਹੀਂ ਹੁੰਦਾ। ਕਿਸੇ ਵੀ ਸਿਧਾਂਤ ਜਾਂ ਵਿਚਾਰ ਦੀ ਪਰਖ ਕੇਵਲ ਵਿਗਿਆਨਕ ਢੰਗ ਨਾਲ ਕਰਨੀ ਚਾਹੀਦੀ ਹੈ ਨਾ ਕਿ ਆਪਣੀ ਹੀ ਸਬਜੈਕਟਿਵ ਸੋਚ ਦੇ ਆਧਾਰ ਤੇ । ਪਰ ਇਹ ਵਿਗਿਆਨਕ ਢੰਗ ਹੈ ਕੀ ? ਪਹਿਲਾਂ ਅਸੀਂ ਇਸ ਦੀ ਪਰਿਭਾਸ਼ਾ ਨੂੰ ਸਮਝਾਂਗੇ।

"ਚੌਗਿਰਦੇ ਵਿਚ ਉਪਲਭਦ ਗਿਆਨ ਤੋਂ ਕਿਸੇ ਵੀ ਪ੍ਰਕਿਰਿਆ ਦਾ ਇੱਕ ਮਾਡਲ ਜਾਂ ਪ੍ਰਤਿਰੂਪ ਤਿਆਰ ਕੀਤਾ ਜਾਂਦਾ ਹੈ ਜਿਸ ਨਾਲ ਵਾਪਰ ਰਹੀਆਂ ਘਟਨਾਵਾਂ ਦੀ ਵਿਆਖਿਆ ਹੋ ਜਾਂਦੀ ਹੈ। ਹੋਰ ਪ੍ਰਾਪਤ ਗਿਆਨ ਪਹਿਲੇ ਪ੍ਰਤਿਰੂਪ ਨੂੰ ਬਦਲ ਸਕਦਾ ਹੈ ਅਤੇ ਨਵਾਂ ਪ੍ਰਤਿਰੂਪ, ਪਹਿਲਾਂ-ਪ੍ਰਾਪਤ ਅਤੇ ਨਵਾਂ- ਪ੍ਰਾਪਤ ਦੋਹਾਂ ਤਰ੍ਹਾਂ ਦੇ ਗਿਆਨ ਦੀ ਵਿਆਖਿਆ ਕਰਨ ਦੇ ਸਮਰੱਥ ਹੁੰਦਾ ਹੈ । ਨਵਾਂ ਪ੍ਰਤਿਰੂਪ ਵੀ ਸਥਾਈ ਨਹੀਂ ਹੁੰਦਾ ਅਤੇ ਉਸ ਉਪਰ ਵੀ ਉਕਤ ਵਿਧੀ ਲਾਗੂ ਰਹਿੰਦੀ ਹੈ । ਇਸਦੀ ਇਕ ਉਦਾਹਰਣ ਆਈਨਸਟਾਈਨ ਦੀ ਵਿਸ਼ੇਸ਼ ਸਾਪੇਖਤਾ ਦੇ ਫਾਰਮੂਲਿਆਂ ਦੁਆਰਾ ਦਿੱਤੀ ਜਾ ਸਕਦੀ ਹੈ । ਬਹੁਤ ਅਧਿਕ ਚਾਲ ਨਾਲ ਚੱਲਦੀਆਂ ਵਸਤਾਂ ਤੇ ਵਿਸ਼ਿਸਟ ਸਾਪੇਖਤਾ ਲਾਗੂ ਹੁੰਦੀ ਹੈ ਅਤੇ ਉਹੋ ਫਾਰਮੂਲੇ ਘੱਟ ਚਾਲ ਮੁੱਲ ਤੇ ਨਿਊਟਨ ਦੇ ਫਾਰਮੂਲੇ ਬਣ ਜਾਂਦੇ ਹਨ । ਸੋ ਸਮੁੱਚੇ ਤੌਰ ਤੇ ਆਈਨਸਟਾਈਨ ਦੇ ਫਾਰਮੂਲੇ ਹੀ ਸਹੀ ਹਨ ਅਤੇ ਵਿਸ਼ੇਸ਼ ਹਾਲਤਾਂ (ਜੋ ਸਾਧਾਰਨ ਜੀਵਨ ਵਿਚ ਮਿਲਦੀਆਂ ਹਨ) ਅਧੀਨ



ਨਿਊਟਨ ਦੇ ਫਾਰਮੂਲੇ ਹੀ ਠੀਕ ਹਨ ਜੋ ਕਿ ਪਹਿਲਾਂ ਸਾਰੀਆਂ ਹੀ ਗਤੀਆਂ ਤੱਕ ਲਾਗੂ ਸਮਝੇ ਜਾਂਦੇ ਸਨ। ਵਿਗਿਆਨਕ ਢੰਗ ਨਾਲ ਅਸੀਂ ਦੋਨ੍ਹਾਂ ਗੱਲਾਂ ਨੂੰ ਸਮਝ ਰਹੇ ਹਾਂ, ਨਹੀਂ ਤਾਂ ਐਵੇਂ ਹੀ ਇਸ ਗੱਲ ਤੇ ਡਟੇ ਰਹਾਂਗੇ ਕਿ ਆਈਨਸਟਾਈਨ ਦੇ ਸੰਕਲਪ ਜੇਕਰ ਸਮਝ ਨਹੀਂ ਆਉਂਦੇ ਤਾਂ ਉਹ ਗਲਤ ਹਨ ।

ਜਿੱਥੋਂ ਤੱਕ ਸ੍ਰਿਸ਼ਟੀ ਦੇ ਆਰੰਭ ਦੀ ਅਤੇ ਇਸਦੇ ਵਰਤਾਰਿਆਂ ਦੇ ਕੰਟਰੋਲ ਦੀ ਗੱਲ ਹੈ, ਇਸਨੂੰ ਬਾਹਰੋਂ ਕੋਈ ਕੁਝ ਨਹੀਂ ਕਰ ਰਿਹਾ ਕਿਉਂਕਿ ਸ੍ਰਿਸ਼ਟੀ ਤੋਂ ਬਾਹਰ ਨਾਮ ਦੀ ਜਾਂ ਗੈਰ ਕੁਦਰਤੀ ਨਾਮ ਦੀ ਕੋਈ ਚੀਜ਼ ਇਸ ਸ੍ਰਿਸ਼ਟੀ ਤੇ ਕੁਦਰਤ ਵਿੱਚ ਨਹੀਂ ਹੈ ਇਹ ਸਵੈਸਿੱਧ ਹੈ, ਇਸਨੂੰ ਹੋਰ ਸਿੱਧ ਕਰਨ ਦੀ ਲੋੜ ਨਹੀਂ । ਜੇ ਕੋਈ ਵਿਗਿਆਨੀ ਕਹਿੰਦਾ ਹੈ ਕਿ ਸ੍ਰਿਸ਼ਟੀ ਨੂੰ ਕਿਸੇ ਨੇ ਆਰੰਭ ਕੀਤਾ ਹੈ ਤਾਂ ਉਹ ਵਿਗਿਆਨੀ ਹੀ ਨਹੀਂ ਹੈ। ਜੇ ਵਿਗਿਆਨਕ ਢੰਗ ਦੇ ਪ੍ਰੇਖਣ ਚੋਂ ਸਿੱਟਾ ਨਿਕਲ ਰਿਹਾ ਹੈ ਕਿ ਬ੍ਰਹਿਮੰਡ ਕਿਸੇ ਛੋਟੇ ਆਕਾਰ ਚੋਂ ਵੱਡੇ ਆਕਾਰ ਵੱਲ ਫੈਲ ਰਿਹਾ ਹੈ ਤਾਂ ਸਾਨੂੰ ਇਸਦੀ ਕੋਈ ਵਿਗਿਆਨਕ ਵਿਆਖਿਆ ਢੂੰਡਣੀ ਪਵੇਗੀ ਜੋ ਵਿਗਿਆਨਕ ਢੰਗ ਤੇ ਆਧਾਰਿਤ ਹੋਵੇ । ਜੇ ਅਸੀਂ ਕਿਸੇ ਨੀਤੀ ਨੂੰ ਮੁੱਖ ਰੱਖਕੇ ਵਿਗਿਆਨਕ ਵਿਆਖਿਆਵਾਂ ਨੂੰ ਗਲਤ ਕਹਾਂਗੇ ਤਾਂ ਅਸੀਂ ਵੀ ਅਵਿਗਿਆਨਕ ਢੰਗ ਦਾ ਆਸਰਾ ਲੈ ਰਹੇ ਹੋਵਾਂਗੇ। ਫਿਰ ਸਾਡੇ ਵਿਚ ਤੇ ਇਕ ਅੰਧਵਿਸ਼ਵਾਸੀ ਵਿਚ ਕੋਈ ਫਰਕ ਨਹੀਂ ਹੋਵੇਗਾ । ਪੋਪ ਨੇ ਤਾਂ ਵਿਗਿਆਨਕ ਖੋਜ ਨੂੰ ਅਧੂਰਾ ਜਿਹਾ ਸਮਝਕੇ ਆਪਣੇ ਵੱਲ ਖਿੱਚਣਾ ਹੈ ਪਰ ਅਸੀਂ ਵਿਗਿਆਨਕ ਢੰਗ ਨਾਲ ਉਸਨੂੰ ਸਮਝਣਾ ਹੈ ।

ਜਿੱਥੋਂ ਤੱਕ ਸਥਾਪਿਤ ਵਿਗਿਆਨਕ ਧਾਰਨਾਵਾਂ ਬਾਰੇ ਐਸ ਐਸ ਆਜ਼ਾਦ ਦੀਆਂ ਟਿੱਪਣੀਆਂ ਦਾ ਪ੍ਰਸ਼ਨ ਹੈ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਤਾਂ ਠੀਕ ਹੀ ਨਹੀਂ ਹਨ। ਨਿਮਨਲਿਖਤ ਵਿੱਚ ਮੈਂ ਆਜਾਦ ਦੇ ਲੇਖ ਚੋਂ ਹਵਾਲਿਆਂ ਸਹਿਤ ਕੁਝ ਉਦਾਹਰਣਾਂ ਦੇ ਰਿਹਾ ਹਾਂ :

(1) "ਪੁਲਾੜ, ਪਦਾਰਥ, ਸਮਾਂ ਤੇ ਗਤੀ (ਊਰਜਾ) ਪਦਾਰਥ ਦੇ ਵੱਖ ਵੱਖ ਰੂਪ ਹਨ। ਜਿੰਨ੍ਹਾਂ ਨੂੰ ਨਾ ਪੈਦਾ ਕੀਤਾ ਜਾ ਸਕਦਾ ਹੈ ਤੇ ਨਾ ਨਸ਼ਟ । ਪੁਲਾੜ ਦੀ ਹੋਂਦ ਸਦੀਵੀ ਹੈ ਤੇ ਹਰ ਪਾਸੇ ਅਸੀਮ ਹੈ . . . . (ਪੰਨਾ 47, ਤਰਕਸ਼ੀਲ ਨਵੰ: ਦਿਸੰ:)

- ਇਹ ਬਿਆਨ ਵਿਗਿਆਨਕ ਤੌਰ ਤੇ ਠੀਕ ਨਹੀਂ ਹੈ ਕਿਉਂਕਿ ਪਹਿਲੇ ਤਿੰਨਾਂ ਦਾ ਮਾਪ, ਗਤੀ ਤੇ ਗੁਰੂਤਾ ਬਲ ਦੇ ਸਾਪੇਖਕ ਹੈ ਅਤੇ ਊਰਜਾ ਤੇ ਪਦਾਰਥ ਨੂੰ ਆਪੋ ਵਿੱਚ ਵਟਾਇਆ ਜਾ ਸਕਦਾ ਹੈ। ਇੰਜ ਇਹ ਇਕ ਦੂਜੇ ਤੇ ਨਿਰਭਰ ਕਰਦੇ ਹਨ ਭਾਵ ਇੰਜ ਵੱਖ ਵੱਖ ਨਹੀਂ ਹਨ। ਇਕ ਨੂੰ ਨਸ਼ਟ ਕਰਕੇ ਦੂਜੇ ਵਿਚ ਬਦਲਿਆ ਜਾ ਸਕਦਾ ਹੈ, ਪਰੰਤੂ ਦੋਨ੍ਹਾਂ ਨੂੰ ਸਾਲਮ ਤੌਰ ਤੇ ਸਿਫਰ ਨਹੀਂ ਕੀਤਾ ਜਾ ਸਕਦਾ। ਪੁਲਾੜ ਪੁੰਜ ਤੋਂ ਸੁਤੰਤਰ ਹੋ ਕੇ ਅਸੀਮ ਨਹੀਂ ਹੈ । ਭਾਰੀ ਪੁੰਜ ਪੁਲਾੜ ਨੂੰ ਵਕ੍ਰਿਤ ਕਰਦਾ ਹੈ ਅਤੇ ਜੇਕਰ ਅਗਿਆਤ ਪੁੰਜ ਸਮੇਤ ਬ੍ਰਹਿਮੰਡ ਵਿੱਚ ਕੁੱਲ ਪੁੰਜ ਬਹੁਤ ਅਧਿਕ ਹੈ ਤਾਂ ਇਹ ਵਕ੍ਰਤਾ ਧਨਾਤਮਕ ਹੈ। ਪ੍ਰਕਾਸ਼ ਇਕ ਸਥਾਨ ਤੋਂ ਚੱਲਕੇ ਵਕ੍ਰਤਾ ਅਧੀਨ ਬਹੁਤ ਹੀ ਅਧਿਕ ਸਮੇਂ ਬਾਅਦ ਫਿਰ ਉਥੇ ਹੀ ਪੁੱਜ ਜਾਵੇਗਾ ਜਿਵੇਂ ਦੋਵਿਮੀ ਧਰਤੀ ਤੇ ਸਾਡੇ ਨਾਲ ਹੁੰਦਾ ਹੈ ।

2 'ਗੁਰੂਤਾ ਖਿੱਚ ਤੇ ਧੱਕ ਸ਼ਕਤੀ ਜੋ ਪੁਲਾੜ ਵਿੱਚ ਅਸੀਮ ਹੈ, ਵੱਡੀਆਂ ਦੇਹ ਧਾਰੀ ਵਸਤੂ ਗਲੈਕਸੀਆਂ, ਸੂਰਜਾਂ ਤਾਰਿਆਂ ਵਿਚ ਦੂਰੀ ਬਣਾਈ ਰੱਖਦੀ ਹੈ । . . . . ਨਿਉਕਲੀਅਸ ਸ਼ਕਤੀ ਨਿਉਕਲੀਅਸ ਅੰਦਰਲੇ ਕਣਾਂ ਵਿਚ ਦੂਰੀ ਬਣਾਈ ਰਖਦੀ ਹੈ .... (ਆਜਾਦ ਪੰਨਾ 47 )

ਵਾਸਤਵਿਕਤਾ ਇਹ ਹੈ ਕਿ ਗੁਰੂਤਾ ਧੱਕ ਸ਼ਕਤੀ ਨਾਮ ਦਾ ਕੋਈ ਵੀ ਬਲ ਵਿਸ਼ਵ ਵਿਆਪੀ ਤੌਰ ਤੇ ਕੰਮ ਨਹੀਂ ਕਰ ਰਿਹਾ। ਗੁਰੂਤਾ ਸ਼ਕਤੀ ਕੇਵਲ ਖਿੱਚ ਬਲ ਪ੍ਰਦਾਨ ਕਰਦੀ ਹੈ ਅਤੇ ਫਾਸਲੇ ਦੇ ਵਰਗ ਦੇ ਉਲਟਕ੍ਰਮ ਅਨੁਸਾਰ ਘਟਦੇ ਹੋਏ ਅਨੰਤਤਾ ਤੱਕ ਕਾਇਮ ਰਹਿੰਦਾ ਹੈ। ਨਿਉਕਲੀ ਕਮਜੋਰ ਸ਼ਕਤੀ ਕਿਸੇ ਕਣਾਂ ਅੰਦਰ ਦੂਰੀ ਬਣਾਈ ਰੱਖਣ ਵਾਲਾ ਕੋਈ ਕੰਮ ਨਹੀਂ ਕਰਦੀ ਬਲਕਿ ਇਹ ਰੇਡੀਓ ਐਕਟਿਵ ਡਿਕੇਅ ਜਾਂ ਬੀਟਾ ਡਿਕੇਅ ਆਦਿਕ ਵਿਚ ਕਿਰਿਆਸ਼ੀਲ ਹੁੰਦੀ ਹੈ । ਵੈਸੇ ਆਈਨਸਟਾਈਨ ਨੇ ਜਨਰਲ ਰੈਲੇਟਿਵਟੀ ਸਿਧਾਂਤ ਵਿੱਚ ਇਕ ਕਾਸਮਾਲੋਜੀਕਲ ਸਥਿਰ ਅੰਕ ਦਿੱਤਾ ਸੀ ਜਿਸ ਅਨੁਸਾਰ ਸਾਰੇ ਤਾਰੇ ਅਤੇ ਤਾਰਾ ਸਮੂਹ ਆਪੋ ਵਿੱਚ ਇਕ ਧਕੇਲਪਨ ਨਾਲ ਫਾਸਲਾ ਬਣਾਈ ਰੱਖਦੇ ਮੰਨਿਆ ਗਿਆ। ਉਹ ਸਮਝਦਾ ਸੀ ਕਿ ਬ੍ਰਹਿਮੰਡ ਸਥਿਰ ਹੋਣਾ ਚਾਹੀਦਾ ਹੈ ਤੇ ਪਿਛੇ ਜੇਕਰ ਉਸ ਦਾ ਸਥਿਰ ਅੰਕ ਸ਼ਾਮਲ ਨਾਂ ਹੋਵੇ ਤਾਂ ਫਿਰ ਬ੍ਰਹਿਮੰਡ ਜਾਂ ਤੇ ਫੈਲ ਰਿਹਾ ਹੋਵੇਗਾ ਤੇ ਜਾਂ ਸੁੰਗੜ ਰਿਹਾ ਹੋਵੇਗਾ। ਬਾਅਦ ਵਿਚ ਜਦੋਂ ਹੱਬਲ ਪ੍ਰਯੋਗ ਅਨੁਸਾਰ ਬ੍ਰਹਿਮੰਡ ਦਾ ਫੈਲਣਾ ਸਿੱਧ ਹੋ ਗਿਆ ਤਾਂ ਆਈਨਸਟਾਈਨ ਨੇ ਖੁਦ ਹੀ ਉਹ ਸਥਿਰ ਅੰਕ ਵਾਪਸ ਲੈ ਲਿਆ ਅਤੇ ਮੰਨਿਆ ਕਿ ਸਥਿਰ ਬ੍ਰਹਿਮੰਡ ਦੇ ਸੰਕਲਪ ਉਤੇ ਅੜਨਾ ਉਸਦੀ ਇੱਕ ਵੱਡੀ ਗਲਤੀ ਸੀ। ਇਹ ਤਾਂ ਹੋਰ ਅੱਗੇ ਜਾ ਕੇ ਵਿਲਸਨ ਅਤੇ ਪੈਂਜੀਆ ਦੇ 1965 ਦੇ ਪ੍ਰਯੋਗ ਤੋਂ ਹੋਰ ਪੱਕਾ ਹੋ ਗਿਆ ਕਿ ਬ੍ਰਹਿਮੰਡ ਕਿਸੇ ਬਹੁਤ ਛੋਟੇ ਆਕਾਰ ਤੋਂ ਫੈਲਦਾ ਹੋਇਆ ਵੱਡਾ ਹੋਇਆ। ਕਿਉਂਕਿ ਜਦੋਂ ਇਸਦਾ ਤਾਪਮਾਨ $3000^{0}$ K ਸੀ ( ਅਤੇ ਪੁਲਾੜ, ਪਦਾਰਥ ਦਾ ਆਕਾਰ ਬੜਾ ਛੋਟਾ ਸੀ) ਉਦੋਂ ਇਸ ਵਿਚੋਂ ਸਭ ਪਾਸੇ ਵਿਕਰਨ ਨਿਕਲੀ ਜੋ ਇਸ ਦੇ ਅੰਦਰੇ ਅੰਦਰ ਫਿਰਦੀ ਰਹੀ ਤੇ ਬ੍ਰਹਿਮੰਡ ਫੈਲਦਾ ਰਿਹਾ । ਫੈਲਣ ਕਰਕੇ ਅੱਜ ਉਸਦਾ ਤਾਪਮਾਨ ਲਗਭਗ 3 K ਰਹਿ ਗਿਆ ਹੈ ।

ਐਸ.ਐਸ.ਆਜਾਦ ਨੂੰ ਹੋਰ ਫਿਜ਼ਿਕਸ ਅਤੇ ਗਣਿਤ ਪੜ੍ਹਨ ਦੀ ਲੋੜ ਹੈ । ਜੇਕਰ ਉਸਨੇ ਜਨਰਲ ਰੈਲੇਟਿਵਟੀ ਸਮਝ ਕੇ ਬਿਗ ਬੈਂਗ, ਬਲੈਕ ਹੋਲਜ਼ ਜਾਂ ਸਮੇਂ, ਪੁਲਾੜ ਦੀ ਬਣਤਰ ਦੇ ਪੇਸ਼ ਕੀਤੇ ਜਾ ਰਹੇ ਮਾਡਲਾਂ ਵਿਚ 'ਵਿਗਿਆਨਕ' ਸੋਧ ਕਰਨੀ ਹੈ ਤਾਂ ਟੈਸਟ ਐਨਾਲਿਸਜ਼ ਤੋਂ ਅਰੰਭ ਕਰਕੇ ਉਨ੍ਹਾਂ ਸਿਧਾਂਤਾਂ ਨੂੰ

ਗਣਿਤਿਕ ਤੌਰ ਤੇ ਸਮਝਣਾ ਹੋਵੇਗਾ ਜਿਨ੍ਹਾਂ ਦਾ ਭੌਤਿਕ ਸੰਕਲਪ ਸਰਲ ਨਹੀਂ ਹੈ। ਆਜਾਦ ਨੂੰ ਫਿਜਿਕਸ ਦੀ ਡੂੰਘੇਰੀ ਪੜ੍ਹਾਈ ਵਾਸਤੇ ਮੈਂ ਇਸ ਕਾਰਨ ਸੁਝਾਅ ਦੇ ਰਿਹਾ ਹਾਂ ਕਿਉਂਕਿ ਉਸਨੇ ਪੁਸਤਕ 'ਸ੍ਰਿਸ਼ਟੀ ਤੇ ਰੱਬ ਦਾ ਸੰਕਲਪ' ਲਿਖੀ ਹੈ ਅਤੇ ਤਰਕਸ਼ੀਲ ਵਿਚ ਜੋ ਲੇਖ ਛਾਪਿਆ ਹੈ ਉਸਦਾ ਵਿਸਥਾਰ ਉਕਤ ਪੁਸਤਕ ਵਿੱਚ ਵਰਣਨ ਕੀਤਾ ਹੈ। ਉਸ ਪੁਸਤਕ ਵਿਚ ਫਿਜਿਕਸ ਅਤੇ ਸਬੰਧਤ ਵਿਗਿਆਨ ਪ੍ਰਤੀ ਸਮਝ ਦੀ ਘਾਟ ਜਾਪਦੀ ਹੈ ਜਿਸ ਦੀਆਂ ਕੇਵਲ ਕੁਝ ਕੁ ਉਦਾਹਰਨਾਂ ਮੈਂ ਨਿਮਨ ਲਿਖਤ ਵਿਚ ਦੇ ਰਿਹਾ ਹਾਂ।

(ਪੁਸਤਕ ਪੰਨਾ 28) . . . . ਜੇਕਰ ਪੁਲਾੜ ਮਹਾਂ ਧਮਾਕੇ ਨਾਲ ਉਤਪੰਨ ਹੋਇਆ ਹੁੰਦਾ ਤਾਂ ਸਾਰੀਆਂ ਗਲੈਕਸੀਆਂ ਦੀ ਉਮਰ ਇਕੋ ਜਿੰਨੀ ਹੋਣੀ ਚਾਹੀਦੀ ਸੀ। ਕੁਆਸਰ ਤਾਰਾ 10 ਖਰਬ ਸਾਲ (ਸ਼ਾਇਦ ਅਰਬ ਲਿਖਣਾ ਹੋਵੇ) ਪੁਰਾਣਾ ਪਾਇਆ ਗਿਆ . . . . . ਕੁਆਸਰ ਤਾਰੇ ਲੱਭੇ ਜੋ 12 ਤੋਂ 14 ਅਰਬ ਸਾਲ ਪੁਰਾਣੇ ਹਨ . . . . . ਸਾਡਾ ਸੂਰਜ ਕਰੀਬ 5 ਅਰਬ ਸਾਲ ਪੁਰਾਣਾ ਹੈ ਪਰੰਤੂ ਬਿੱਗ ਬੈਂਗ ਸਿਧਾਂਤ ਅਨੁਸਾਰ ਇਹ 20 ਬਿਲੀਅਨ ਸਾਲ ਪੁਰਾਣੇ ਹੋਣੇ ਚਾਹੀਦੇ ਹਨ ਜਦੋਂ ਮਹਾਂ ਧਮਾਕਾ ਹੋਇਆ ਸੀ।

ਉਕਤ ਬਿਆਨ ਵਿੱਚ ਦੂਰੀ ਅਤੇ ਉਮਰ ਵਿਚ ਭੁਲੇਖਾ ਪਾਇਆ ਗਿਆ ਹੈ ਇਹ ਸਪਸ਼ਟ ਹੋਣਾ ਚਾਹੀਦਾ ਹੈ ਕਿ ਜੋ ਵਸਤੂ 1000 ਪ੍ਰਕਾਸ਼ ਵਰ੍ਹੇ ਦੂਰੀ ਤੇ ਦੇਖੀ ਜਾਂਦੀ ਹੈ ਅੱਜ ਉਸਦੀ ਉਮਰ 1000 ਸਾਲ ਨਹੀਂ ਪਰੰਤੂ ਅਸੀਂ ਉਸਦੀ 1000 ਸਾਲ ਪੁਰਾਣੀ ਸਥਿਤੀ ਦੇਖ ਰਹੇ ਹਾਂ। ਜੇ ਕੋਈ ਗਲੈਕਸੀ 10 ਅਰਬ ਸਾਲ ਦੂਰ ਹੈ ਤਾਂ ਉਹ 10 ਅਰਬ ਸਾਲ ਪੁਰਾਣੀ ਨਹੀਂ। ਜੇਕਰ ਬ੍ਰਹਿਮੰਡ 15 ਅਰਬ ਸਾਲ ਪਹਿਲਾਂ ਫੈਲਣਾ ਸ਼ੁਰੂ ਹੋਇਆ (ਹੋਂਦ ਵਿਚ ਆਇਆ ?) ਤਾਂ ਉਸ ਦੁਰੇਡੀ ਗਲੈਕਸੀ ਦੀ ਉਮਰ 5 ਅਰਬ ਸਾਲ ਸੀ ਜਦੋਂ ਉਸਤੋਂ ਪ੍ਰਕਾਸ਼ ਟੁਰਿਆ ਸੀ, ਜੋ ਕਿ ਅੱਜ 10 ਅਰਬ ਸਾਲ ਬਾਦ ਸਾਨੂੰ ਹੁਣ ਪੁੱਜ ਰਿਹਾ ਹੈ ਤੇ ਉਸ ਗਲੈਕਸੀ ਦੀ ਏਨੀ ਹੀ ਪੁਰਾਣੀ ਤਸਵੀਰ (5 ਅਰਬ ਸਾਲ ਉਮਰ ਭੋਗ ਚੁੱਕੀ ਦੀ) ਦਿਖਾ ਰਿਹਾ ਹੈ। ਸਾਡਾ ਸੂਰਜ 5 ਅਰਬ ਸਾਲ ਪਹਿਲਾਂ ਗੈਸ ਧੂੜ ਦੇ ਇਕ ਬੱਦਲ ਤੋਂ ਸੁੰਗੜ ਕੇ ਬਣਿਆ। ਉਹ ਗੈਸ ਧੂੜ ਪਹਿਲਾਂ ਕਿੱਥੋਂ ਆਈ ਇਸ ਦਾ ਵੀ ਇਤਿਹਾਸ ਹੋਵੇਗਾ। ਪਰ ਇਹ ਤਾਂ ਕੋਈ ਵੀ ਨਹੀਂ ਕਹਿੰਦਾ ਕਿ ਸੂਰਜ ਵੀ ਉਦੋਂ ਹੋਂਦ ਵਿਚ ਆਇਆ ਹੋਊ ਜਦੋਂ ਕਿ ਵੱਡਾ ਧਮਾਕਾ ਹੋਇਆ ਸੀ।

(ਪੰਨਾ 32) "ਜੇਕਰ ਗੁਬਾਰੇ ਨੁਮਾ ਪੁਲਾੜ ਦੇ ਫੈਲਣ ਨੂੰ ਦਰੁਸਤ ਮੰਨਿਆ ਜਾਵੇ ਤਾਂ ਭਾਵ ਹੈ ਕਿ ਗਲੈਕਸੀਆਂ ਗੁਬਾਰਾ ਨੁਮਾ ਪੁਲਾੜ ਦੀ ਉਪਰਲੀ ਪਰਤ ਤੇ ਸਥਿਤ ਹਨ। ਚੰਦ ਸੂਰਜ ਗ੍ਰਹਿ ਧਰਤੀਆਂ ਆਦਿ ਪੁਲਾੜ ਦੇ ਬਾਹਰਲੇ ਪਾਸੇ ਹਨ . . . . ਗੁਬਾਰੇ ਰੂਪੀ ਪੁਲਾੜ ਦੀ ਬਾਹਰਲੀ ਪਰਤ ਨਾਲ ਸਮੁੱਚਾ ਪਦਾਰਥ ਚਿਪਕਿਆ ਦਿਖਾਈ ਦੇਵੇਗਾ। ਉਸ ਗੁਬਾਰੇਨੁਮਾ ਬ੍ਰਹਿਮੰਡ ਦੇ ਅੰਦਰ ਵੀ ਕੁਝ ਹੈ, ਇਸ ਬਾਰੇ ਪਤਾ ਨਹੀਂ . . . ."

ਉਕਤ ਤੋਂ ਜਾਪਦਾ ਹੈ ਕਿ ਲੇਖਕ ਨੇ ਇਹ ਨਹੀਂ ਸਮਝਿਆ ਕਿ ਗੁਬਾਰਾ ਨੁਮਾ ਪੁਲਾੜ ਤਾਂ ਤਿੰਨ ਵਿਮੀ (Three Dimensional) ਪੁਲਾੜ ਦਾ ਦੋ ਵਿਮਾਵਾਂ ਵਿਚ ਕੇਵਲ ਇੱਕ ਕਲਪਿਤ ਮਾਡਲ ਬਣਾਇਆ ਗਿਆ ਹੈ। ਦੋ ਵਿਮਾਵਾਂ ਵਿਚ ਸੋਚੀਏ ਤਾਂ ਫੈਲ ਰਹੇ ਗੁਬਾਰੇ ਦੇ ਹਰ ਬਿੰਦੂ ਤੋਂ ਨੇੜੇ ਦੇ ਬਿੰਦੂ ਇਕ ਸਮਾਨ ਚਾਲ ਨਾਲ ਦੂਰ ਹਟਦੇ ਹਨ। ਇੰਜ ਕਿਸੇ ਵੀ ਬਿੰਦੂ ਨੂੰ ਜਿਆਦਾ ਦੂਰ ਸਥਿਤ ਬਿੰਦੂ ਵਧੇਰੇ ਚਾਲ ਨਾਲ ਦੂਰ ਹਟਦਾ ਜਾਪੇਗਾ। ਗੁਬਾਰੇ ਦਾ ਦੋ ਵਿਮਾਵਾਂ ਵਿਚ ਕੋਈ ਕੇਂਦਰ ਨਹੀਂ ਹੁੰਦਾ (ਸਤ੍ਹਾ ਦਾ, ਗੁਬਾਰੇ ਦਾ ਨਹੀਂ)। ਇਸੇ ਤਰ੍ਹਾਂ ਤਿੰਨ ਵਿਮਾਵਾਂ ਵਾਲਾ ਬ੍ਰਹਿਮੰਡ, ਚੌਥੀ ਵਿਮਾ, ਸਮੇਂ ਵਿੱਚ ਇਸ ਤਰ੍ਹਾਂ ਵਕ੍ਰਿਤ ਹੈ ਕਿ ਇਸਦਾ ਵੀ ਕੋਈ ਕੇਂਦਰ ਨਹੀਂ ਅਤੇ ਹਰ ਤਾਰਾ ਆਪਣੇ ਆਪ ਨੂੰ ਕੇਂਦਰ ਕਹਿ ਸਕਦਾ ਹੈ। ਗਲੈਕਸੀਆਂ ਸਮੇਤ ਸਾਡੇ ਗ੍ਰਹਿ ਅਤੇ ਸੂਰਜ ਉਸ ਦੋ ਵਿਮੀ ਗੁਬਾਰੇ ਦੇ ਟਿਮਕਣੇ ਹਨ (ਜਾਂ ਤਿੰਨ ਵਿਮੀ ਬ੍ਰਹਿਮੰਡ ਦੇ ਭਾਗ ਹਨ) ਗੁਬਾਰੇ ਦੇ ਅੰਦਰ ਜਾਂ ਬਾਹਰ ਕੁਝ ਨਹੀਂ। ਗੁਬਾਰਾ ਕੋਈ ਵਾਸਤਵਿਕਤਾ ਨਹੀਂ। ਇਹ ਤਾਂ ਕੇਵਲ ਇਕ ਤਸਵੀਰ ਹੀ ਹੈ। ਅਸਲ ਵਿਚ ਇਕ ਗਲੈਕਸੀ ਸਮੂਹ ਵਿਚ ਗਲੈਕਸੀਆਂ ਇਕ ਦੂਜੀ ਤੋਂ ਦੂਰ ਨਹੀਂ ਜਾਂਦੀਆਂ ਬਲਕਿ ਗਲੈਕਸੀ ਸਮੂਹ ਇਕ ਦੂਜੇ ਤੋਂ ਦੂਰ ਜਾਂਦੇ ਹਨ। ਇਹ ਹੈ ਬ੍ਰਹਿਮੰਡ ਦਾ ਫੈਲਣਾ। ਕੀ ਬ੍ਰਹਿਮੰਡੀ ਪਦਾਰਥ ਖਾਲੀ ਸਥਾਨ ਵਿਚ ਫੈਲ ਰਿਹਾ ਹੈ ਜਾਂ ਕਿ ਗਲੈਕਸੀ ਸਮੂਹ ਇਕ ਦੂਜੇ ਤੋਂ ਦੂਰ ਜਾ ਰਹੇ ਹਨ ਇਸ ਬਾਰੇ ਵਿਗਿਆਨੀਆਂ ਵਿਚ ਵੀ ਆਪਸੀ ਕਿੰਤੂ ਕੀਤਾ ਜਾ ਰਿਹਾ ਹੈ। ਕੀ ਪਤਾ ਗਲੈਕਸੀਆਂ ਦੀ ਲਾਲ ਸਰਕਣ (Red Shift) ਦਾ ਕੋਈ ਹੋਰ ਹੀ ਭੌਤਿਕ ਕਾਰਨ ਲੱਭ ਜਾਵੇ। ਪਰੰਤੂ ਐਸ.ਐਸ.ਆਜ਼ਾਦ ਜੋ ਕਾਰਨ ਲਿਖ ਰਿਹਾ ਹੈ ਉਹ ਸਾਰੇ ਹੀ ਅਵਿਗਿਆਨਕ ਹਨ ਅਤੇ ਜੇ ਕੋਈ ਵਿਗਿਆਨਕ ਕਾਰਨ ਉਸਨੂੰ ਨਜਰ ਆਉਂਦਾ ਹੈ ਤਾਂ ਉਹ ਉਸਦਾ ਖੋਜਪੱਤਰ ਬਣਾ ਕੇ ਅੰਤਰ ਰਾਸ਼ਟਰੀ ਖੋਜ ਰਸਾਲਿਆਂ ਵਿਚ ਭੇਜੇ।

ਅੱਗੇ ਚੱਲ ਕੇ ਪੰਨਾ 37 ਤੇ ਲਿਖਿਆ ਹੈ ਕਿ "ਪੁਲਾੜ ਤੇ ਪਦਾਰਥ ਤੋਂ ਬਗੈਰ ਸਮੇਂ ਦੀ ਕੋਈ ਹੋਂਦ ਨਹੀਂ। . . . . . ਸਮਾਂ, ਪੁਲਾੜ, ਗਤੀ, ਪਦਾਰਥ ਤੇ ਗੁਰੂਤਾ ਖਿੱਚ ਨਾਲ ਪ੍ਰਸਪਰ ਕਿਰਿਆ ਕਰਦਾ ਹੈ। ਉਹ ਆਪਸ ਵਿਚ ਸੰਘਰਸ਼ ਕਰਦੇ ਹੋਏ ਇਕ ਦੂਜੇ ਉਪਰ ਡੂੰਘਾ ਪ੍ਰਭਾਵ ਪਾਉਂਦੇ ਹਨ। . . . ."

ਇਹ ਬਿਆਨ ਆਜਾਦ ਦੇ ਲੇਖ (ਤਰਕਸ਼ੀਲ ਪੰਨਾ 47) ਦੇ ਉਲਟ ਜਾਂਦਾ ਹੈ ਜਿਥੇ ਉਹ ਲਿਖਦਾ ਹੈ ਕਿ ਪੁਲਾੜ, ਪਦਾਰਥ, ਸਮਾਂ ਅਤੇ ਗਤੀ ਪਦਾਰਥ ਦੇ ਵੱਖ ਵੱਖ ਰੂਪ ਹਨ। ਇਨ੍ਹਾਂ ਵਿਚ ਆਪਸੀ ਸੰਘਰਸ਼ ਕਾਹਦੇ ਲਈ ਆ ਗਿਆ ? ਇਨ੍ਹਾਂ ਨੇ ਕੀ ਇੱਕ ਦੂਜੇ ਤੇ ਜਿੱਤ ਹਾਸਲ ਕਰਨੀ ਹੈ ? ਆਜਾਦ ਵਲੋਂ ਸ਼ਬਦ ਵਿਰੋਧ ਵਿਕਾਸ ਅਤੇ ਸੰਘਰਸ਼ ਦੀ ਕਈ ਵਾਰ ਕੁਥਾਵੇਂ ਵਰਤੋਂ ਕੀਤੀ ਗਈ ਹੈ। ਜੀਵ ਜਾਤੀ ਵਿੱਚ ਜਾਂ ਮਨੁੱਖ

ਬਾਕੀ ਸਫ਼ਾ 35 ਤੇ



ਪ੍ਰਵਾਸੀ ਕਾਲਮ

# ਵਹਿਮ ਭਰਮ ਅਤੇ ਪ੍ਰਵਾਸੀ ਮਾਨਸਿਕਤਾ

*ਅਵਤਾਰ ਸਿੰਘ ਲਸਾੜਾ, ਕਵੈਂਟਰੀ (ਇੰਗਲੈਂਡ)*

ਇੰਗਲੈਂਡ ਵਿਚ ਵਸਦੇ ਏਸ਼ੀਅਨ ਲੋਕਾਂ ਦਾ ਆਵਾਸ ਇਸ ਮੁਲਕ ਵਿੱਚ ਅੱਜ ਤੋਂ ਚਾਰ ਦਹਾਕੇ ਪਹਿਲਾਂ ਸ਼ੁਰੂ ਹੋ ਗਿਆ ਸੀ। ਉਸ ਸਮੇਂ ਕਦੇ ਕਿਸੇ ਨੇ ਨਹੀਂ ਸੀ ਸੋਚਿਆ ਕਿ ਉਹ ਪੱਕੇ ਤੌਰ ਤੇ ਇਸ ਮੁਲਕ ਵਿੱਚ ਵੱਸਣਗੇ। ਉਹ ਤਾਂ ਸਿਰਫ ਆਰਥਿਕ ਤੌਰ ਤੇ ਇਸ ਮੁਲਕ ਵਿੱਚ ਆਏ ਸਨ। ਹੌਲੀ ਹੌਲੀ ਉਹ ਇਸ ਮੁਲਕ ਵਿਚ ਵਸ ਗਏ ਤੇ ਸਮਾਂ ਪਾ ਕੇ ਉਨ੍ਹਾਂ ਨੇ ਆਪਣੇ ਪ੍ਰਵਾਰ ਵੀ ਦੇਸੋਂ ਇਥੇ ਬੁਲਾ ਲਏ। ਜਿਸ ਕਾਰਣ ਕਈ ਪ੍ਰਵਾਰਕ ਉਲਝਣਾਂ ਵੀ ਪੈਦਾ ਹੋ ਗਈਆਂ ਸਨ ਕਿਉਂਕਿ ਉਪਰੀ ਧਰਤੀ ਤੇ ਵੱਖਰਾ ਮਾਹੌਲ ਆਦਿ ਦਾ ਵੀ ਉਨ੍ਹਾਂ ਉਤੇ ਅਸਰ ਪੈਣਾ ਸੁਭਾਵਿਕ ਸੀ। ਜਿਸ ਕਾਰਨ ਕਈ ਮਾਨਸਿਕ ਬੀਮਾਰਾਂ ਦੇ ਵੀ ਸ਼ਿਕਾਰ ਹੋ ਗਏ ਉਨਾਂ ਵਿਚੋਂ ਬਹੁਤੇ ਲੋਕਾਂ ਨੇ ਮਾਨਸਿਕ ਰੋਗਾਂ ਦੇ ਮਾਹਿਰਾਂ ਕੋਲ ਜਾਣ ਦੀ ਬਜਾਏ ਪਾਖੰਡੀ ਅਤੇ ਭੇਖੀ ਲੋਕਾਂ ਦੀ ਸ਼ਰਨ ਲਈ।

ਸਰਕਾਰੀ ਅੰਕੜਿਆਂ ਅਨੁਸਾਰ ਇੰਗਲੈਂਡ ਵਿਚ ਮਾਨਸਿਕ ਬੀਮਾਰੀਆਂ ਦੇ ਸ਼ਿਕਾਰ ਵਿਅਕਤੀਆਂ ਵਿੱਚ ਏਸ਼ੀਅਨਾਂ ਦੀ ਗਿਣਤੀ ਦੂਸਰੀਆਂ ਕੌਮਾਂ ਨਾਲੋਂ ਵੱਧ ਹੈ। ਇਥੇ ਵਸਦੇ ਏਸ਼ੀਅਨ ਲੋਕ ਆਰਥਿਕ ਪੱਖੋਂ ਤੇ ਖੁਸ਼ਹਾਲ ਜਰੂਰ ਹੋ ਗਏ ਪਰ ਗਿਆਨ ਪੱਖੋਂ ਅਜੇ ਵੀ ਕੋਰੇ ਹਨ। ਇਸ ਨੂੰ ਆਪਣੇ ਲੋਕਾਂ ਦੀ ਬਦਕਿਸਮਤੀ ਨਹੀਂ ਤੇ ਹੋਰ ਕੀ ਕਿਹਾ ਜਾ ਸਕਦਾ ਹੈ।

ਭਾਰਤ ਵਿਚ ਰਹਿੰਦੇ ਪਾਠਕ ਸ਼ਾਇਦ ਇਹ ਸੋਚਦੇ ਹੋਣਗੇ ਕਿ ਜਾਦੂ ਟੂਣੇ, ਵਹਿਮਾਂ ਭਰਮਾਂ ਦੇ ਸ਼ਿਕਾਰ ਲੋਕ ਸਿਰਫ ਭਾਰਤ ਵਿੱਚ ਹੀ ਰਹਿੰਦੇ ਹੋਣਗੇ, ਪਰ ਜੋ ਜਹਾਲਤਪੁਣਾ, ਅਗਿਆਨਤਾ ਤੇ ਅੰਧਵਿਸ਼ਵਾਸ ਇਥੇ ਰਹਿੰਦੇ ਲੋਕਾਂ ਵਿਚ ਪਾਇਆ ਜਾਂਦਾ ਹੈ ਉਹ ਭਾਰਤ ਵਿੱਚ ਰਹਿੰਦੇ ਲੋਕਾਂ ਤੋਂ ਘੱਟ ਨਹੀਂ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਕੁਝ ਦਿਨ ਹੋਏ ਪੰਜਾਬ ਤੋ ਆਏ ਡਾ: ਅਨੂਪ ਸਿੰਘ ਦੇ ਵਿਚਾਰ ਸੁਣਨ ਦਾ ਮੌਕਾ ਮਿਲਿਆ। ਜੋ ਕਿ ਪੇਸ਼ੇ ਤੋਂ ਇੱਕ ਡਾਕਟਰ ਹਨ। ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਨੂੰ ਇਥੇ ਬ੍ਰੈਡਫੋਰਡ ਵਿੱਚ ਇਕ ਗੁਰਸਿੱਖ ਪ੍ਰਵਾਰ ਮਿਲਿਆ ਤੇ ਉਸਨੇ ਗੱਲਾਂਬਾਤਾਂ ਵਿਚ ਦੱਸਿਆ ਕਿ ਅੱਜ ਉਸਨੇ ਆਪਣੇ ਲੜਕੇ ਦਾ ਹੱਥ ਹੌਲਾ ਕਰਵਾਉਣ ਲਈ ਕਿਸੇ ਮੌਲਵੀ ਪਾਸ ਜਾਣਾ ਹੈ ਕਿਉਂਕਿ ਉਸਨੂੰ ਡਿਪਰੈਸ਼ਨ ਰਹਿੰਦਾ ਹੈ। ਇਸਤੇ ਡਾਕਟਰ ਸਾਹਿਬ ਨੇ ਸਹਿਜ ਸੁਭਾ ਹੀ ਕਹਿ ਦਿੱਤਾ ਕਿ ਹੱਥ ਤਾਂ ਮੈਂ ਹੌਲਾ ਕਰ ਦਿੰਦਾ ਹਾਂ, ਤੁਸੀਂ ਮੌਲਵੀ ਪਾਸ ਕੀ ਕਰਨ ਜਾਣਾ ਹੈ ? ਤਾਂ ਇਸ ਦਾ ਉਸ ਪ੍ਰਵਾਰ ਕੋਲ ਕੋਈ ਜਵਾਬ ਨਹੀਂ ਸੀ। ਇਹੋ ਜਿਹੀਆਂ ਅਨੇਕਾਂ ਉਦਾਹਰਣਾਂ ਇਥੇ ਅਕਸਰ ਪੜ੍ਹਨ ਸੁਣਨ ਨੂੰ ਮਿਲਦੀਆਂ ਰਹਿੰਦੀਆਂ ਹਨ। ਚਾਹੀਦਾ ਤਾਂ ਸੀ ਕਿ ਉਸ ਪ੍ਰਵਾਰ ਨੂੰ ਆਪਣੇ ਲੜਕੇ ਦਾ ਇਲਾਜ ਕਿਸੇ ਮਾਨਸਿਕ ਰੋਗ ਦੇ ਮਾਹਿਰ ਕੋਲ ਕਰਵਾਉਣਾ ਚਾਹੀਦਾ ਸੀ ਤੇ ਉਸ ਵਿਅਕਤੀ ਦੀ ਮਾਨਸਿਕਤਾ ਨੂੰ ਵੀ ਸਮਝਣਾ ਚਾਹੀਦਾ ਸੀ। ਇੱਥੇ ਇਕ ਨਹੀਂ ਹੋਰ ਵੀ ਅਨੇਕਾਂ ਪਰਵਾਰ ਇਸ ਭੰਬਲਭੂਸੇ ਵਿੱਚ ਫਸੇ ਹੋਏ ਹਨ। ਇਸਨੂੰ ਮਾਨਸਿਕ ਪਰਦੂਸ਼ਣ ਵੀ ਕਿਹਾ ਜਾ ਸਕਦਾ ਹੈ। ਇਹ ਤਾਂ ਵਿਦੇਸ਼ਾਂ ਵਿਚ ਰਹਿੰਦੇ ਆਪਣੇ ਲੋਕ ਹੀ ਜਾਣਦੇ ਹਨ ਕਿ ਉਹ ਕਿਵੇਂ ਇਥੇ ਦੀ ਤਨਾਓ ਭਰੀ ਜਿੰਦਗੀ ਤੇ ਠੰਡ ਮੀਂਹ ਦੇ ਖਰਾਬ ਮੌਸਮ ਵਿਚ ਕਿੰਨੀ ਹੱਡ ਭੰਨਵੀਂ ਮਿਹਨਤ ਕਰਕੇ ਆਪਣਾ ਜੀਵਨ ਨਿਰਬਾਹ ਕਰਦੇ ਹਨ ਤੇ ਫਿਰ ਉਹ ਕਿਉਂ ਆਪਣੇ ਖੂਨ ਪਸੀਨੇ ਦੀ ਕਮਾਈ ਇਨਾਂ ਪਾਖੰਡੀ ਤੇ ਵਿਹਲੜ ਲੋਕਾਂ ਤੇ ਅਜਾਈਂ ਰੋੜਦੇ ਹਨ। ਇਹ ਇਕ ਅੱਲਗ ਵਿਸ਼ਾ ਹੈ ਪਰ ਹੈ ਸੋਚਣ ਤੇ ਵਿਚਾਰਣ ਵਾਲੀ ਗੱਲ।

ਇਹ ਤਾਂ ਸਿਰਫ ਉਹ ਹੀ ਲੋਕ ਜਾਣਦੇ ਹਨ ਕਿ ਉਨ੍ਹਾਂ ਨੇ ਇਸ ਵਿਚ ਫਸ ਕੇ ਕੀ ਖੱਟਿਆ ? ਖੱਟਿਆ ਤੇ ਕੁਝ ਨਹੀਂ ਸਗੋਂ ਗੁਆਇਆ ਹੀ ਹੈ। ਧਨ ਤੇ ਸਮਾਂ ਨਸ਼ਟ ਕਰਨ ਤੋਂ ਸਿਵਾ ਉਨ੍ਹਾਂ ਨੂੰ ਕੁਝ ਨਹੀਂ ਮਿਲਿਆ। ਸਗੋਂ ਜੀਵਨ ਦੇ ਕਈ ਵੱਡਮੁਲੇ ਸਾਲ ਵਿਅਰਥ ਗੁਆ ਦਿਤੇ, ਜਿੰਨ੍ਹਾਂ ਦਾ ਕੋਈ ਮੁੱਲ ਨਹੀਂ।

ਆਧੁਨਿਕ ਯੁਗ ਵਿਚ ਅਸੀਂ ਵਿਗਿਆਨਕ ਉਨਤੀ ਦੇ ਨਾਲ ਨਾਲ ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰ ਰਹੇ ਹਾਂ। ਪਰ ਇਹ ਪਾਖੰਡੀ ਤੇ ਵਿਹਲੜ ਲੋਕ ਆਪਣੇ ਲੋਕਾਂ ਨੂੰ ਬਾਰਵੀਂ ਸਦੀ ਵੱਲ ਧਕੇਲ ਰਹੇ ਹਨ। ਇੱਥੋਂ ਤਕ ਕਿ ਇਥੋਂ ਨਿਕਲਦੇ ਸਪਤਾਹਿਕ ਪੰਜਾਬੀ ਪੇਪਰ ਜਾਦੂ ਟੂਣਿਆਂ ਦੇ ਮਾਹਿਰਾਂ ਨਾਲ ਭਰੇ ਹੁੰਦੇ ਹਨ ਇਹ ਸਿਆਣੇ ਹਰ ਹਫਤੇ ਲੋਕਾਂ ਨੂੰ ਨਵੇਂ ਸਬਜਬਾਗ ਦਿਖਾਕੇ ਆਪਣੇ ਵੱਲ ਪ੍ਰੇਰਦੇ ਹਨ ਤੇ ਦਾਅਵਾ ਕਰਦੇ ਹਨ ਕਿ 'ਦੁਖੀ ਭੈਣ ਭਰਾ ਸ਼ਰਤੀਆ ਤੌਰ ਤੇ ਸਿਰਫ ਇਕ ਵਾਰ ਸਾਨੂੰ ਜਰੂਰ ਅਜਮਾਉਣ। ਕਿਸੇ ਨੂੰ ਵੀ ਆਪਣੇ ਵੱਸ ਕਰਨਾ, ਜਿੰਨ ਭੂਤ ਦਾ ਅਸਰ ਦੂਰ ਕਰਨਾ ਤੇ ਲਾਇਲਾਜ ਬੀਮਾਰੀਆਂ ਦਾ ਇਲਾਜ ਕੁਦਰਤੀ ਤੌਰ ਤੇ ਕਰਦੇ ਹਾਂ' ਤੇ ਆਪਣੇ ਲੋਕ ਪੜ੍ਹਦੇ ਸਾਰ ਹੀ ਉਥੇ ਵਹੀਰਾਂ ਘੱਟ ਦਿੰਦੇ ਹਨ। ਇਹ ਲੋਕ ਸਾਡੇ ਸਮਾਜ ਲਈ ਇੱਕ ਚੁਣੌਤੀ ਹਨ। ਇਥੋਂ ਤੱਕ ਕਿ ਗੁਰਬਾਣੀ ਵੀ ਜਾਦੂ ਟੂਣਿਆਂ ਵਹਿਮਾਂ ਭਰਮਾਂ ਧਾਗਿਆਂ ਤਵੀਤਾਂ ਦਾ ਖੰਡਨ ਕਰਦੀ ਹੈ। ਰਹਿੰਦੀ ਖੂੰਹਦੀ ਕਸਰ ਇਥੇ ਏਸ਼ੀਅਨ ਟੀ.ਵੀ. ਚੈਨਲ ਲੋਕਾਂ ਨੂੰ ਭੂਤ ਪ੍ਰੇਤਾਂ ਨਾਲ ਸਬੰਧਤ ਸੀਰੀਅਲ ਦਿਖਾਕੇ ਪੂਰੀ ਕਰ ਰਹੇ ਹਨ। ਇਸ ਲਈ ਸਮਾਜਿਕ ਚੇਤੰਨਤਾ ਦੀ ਬਹੁਤ ਲੋੜ ਹੈ। ਸਬੰਧਤ ਟੀਵੀ ਕੰਪਨੀਆਂ ਨੂੰ ਵੀ ਇਸ ਬਾਰੇ ਜਾਣੂ ਕਰਾਉਣਾ ਚਾਹੀਦਾ ਹੈ ਤੇ ਭਵਿੱਖ ਵਿੱਚ ਵੀ ਅਜਿਹੇ ਪਾਖੰਡੀ ਲੋਕਾਂ ਦੇ ਕਾਲੇ ਕਾਰਨਾਮਿਆਂ ਬਾਰੇ ਆਮ ਜਨਤਾ ਨੂੰ ਦਸਿਆ ਜਾਵੇ। ਇਸ ਲਈ ਆਮ ਜਨਤਾ ਦੇ ਸਹਿਯੋਗ ਦਾ ਵੀ ਬਹੁਤਜਿਆਦਾ ਲੋੜ ਹੈ। ਤਾਂ ਹੀ ਜਨਤਾ ਇਸ ਕੋਹੜ ਨੂੰ ਜੜੋਂ ਪੁਟਿਆ ਜਾ ਸਕਦਾ ਹੈ। ਕਿਉਂਕਿ ਆਮ ਜਨਤਾ ਦੇ ਸਹਿਯੋਗ ਬਿਨਾਂ ਇਹ ਕੰਮ ਸੰਭਵ ਨਹੀਂ ਹੈ।

# ਚੂਹੇ ਮਾਰਨ ਦਾ ਪ੍ਰਦੂਸ਼ਨ ਮੁਕਤ ਢੰਗ

*ਨਿਰਮਲ ਸਿੰਘ ਗੁਰਦਾਸਪੁਰ*

<u>ਚੂਹੇ :</u>

ਖੇਤਾਂ ਅਤੇ ਘਰਾਂ ਵਿਚ ਚੂਹੇ ਆਮ ਹੀ ਦੇਖੇ ਜਾ ਸਕਦੇ ਹਨ । ਚੂਹਿਆਂ ਦੀਆਂ 8 ਕਿਸਮਾਂ ਹੁੰਦੀਆਂ ਹਨ ਅਤੇ ਇਹ ਸਾਰੇ ਹੀ ਫਸਲਾਂ ਦਾ ਬੜਾ ਨੁਕਸਾਨ ਕਰਦੇ ਹਨ। ਘਰਾਂ ਵਿਚ ਕਪੜੇ ਕਿਤਾਬਾਂ ਅਤੇ ਹੋਰ ਕਈ ਕੀਮਤੀ ਚੀਜਾਂ ਨੂੰ ਬੇਕਾਰ ਕਰ ਦਿੰਦੇ ਹਨ। ਕਣਕ ਝੋਨਾ, ਮੱਕੀ, ਕਮਾਦ ਅਤੇ ਕਪਾਹ ਦੇ ਖੇਤਾਂ ਵਿਚ ਬਹੁਤ ਨੁਕਸਾਨ ਕਰਦੇ ਹਨ ।

<u>ਚੂਹਿਆਂ ਦਾ ਸੁਭਾਓ :</u>

ਚੂਹਿਆਂ ਦੇ ਕੁਟੰਬ ਖੇਤਾਂ ਅਤੇ ਘਰਾਂ ਆਦਿ ਵਿਚ ਰਹਿੰਦੇ ਹਨ ਪਰ ਰਾਤ ਨੂੰ ਸਭ ਤੋਂ ਪਹਿਲਾਂ ਕੁਟੰਬ ਦੀ ਵੱਡੀ ਚੂਹੀ ਬਾਹਰ ਨਿਕਲ ਕੇ ਆਪਣੇ ਚਾਰ ਚੁਫੇਰੇ ਚੰਗੀ ਤਰਾਂ ਵੇਖਦੀ ਹੈ । ਜੇਕਰ ਕੋਈ ਖਤਰਾ ਹੋਵੇ ਤਾਂ ਬਾਕੀ ਦੇ ਚੂਹਿਆਂ ਨੂੰ ਖੁੱਡ ਵਿਚ ਜਾ ਕੇ ਦੱਸ ਦਿੰਦੀ ਹੈ । ਜੇਕਰ ਬਾਹਰ ਕੋਈ ਜ਼ਹਿਰੀਲੀ ਚੀਜ਼ ਹੈ ਤਾਂ ਚੂਹੀ ਉਸ ਨੂੰ ਖਾ ਵੀ ਸਕਦੀ ਹੈ ਜੇਕਰ ਉਸ ਨੇ ਖਾ ਲਈ ਤਾਂ ਮਰਨ ਤੋਂ ਪਹਿਲਾਂ ਉਹ ਬਾਹਰ ਕਈ ਥਾਂ ਤੇ ਥੁਕ ਦਿੰਦੀ ਹੈ। ਇਸ ਤਰ੍ਹਾਂ ਦੂਜੇ ਚੂਹਿਆਂ ਨੂੰ ਉਸ ਦੀ ਮੌਤ ਦੇ ਕਾਰਨ ਦਾ ਪਤਾ ਲਗ ਜਾਂਦਾ ਹੈ । ਹੁਣ ਚੂਹੇ ਭੁਖੇ ਪਿਆਸੇ ਤਾਂ ਰਹਿ ਸਕਦੇ ਹਨ ਜਾਂ ਫੇਰ ਹੋਰ ਕੁਝ ਤਾਂ ਖਾ ਲੈਂਦੇ ਹਨ ਪਰ ਜ਼ਹਿਰੀਲੀ ਦਵਾਈ ਨਹੀਂ ਖਾਂਦੇ ਜੇਕਰ ਬਾਹਰ ਖਾਣ ਨੂੰ ਕੁਝ ਨਾ ਹੋਵੇ ਤਾਂ ਵੀ ਜਹਿਰੀਲੀ ਚੀਜ਼ ਨਹੀਂ ਖਾਂਦੇ ।

ਚੂਹੇ ਵੱਧ ਤੋਂ ਵੱਧ ਗਰਮੀ ਅਤੇ ਸਰਦੀ ਸਹਾਰ ਲੈਂਦੇ ਹਨ। ਆਪਣੇ ਘਰ ਨੂੰ ਦੋ ਅਤੇ ਕਈ ਵਾਰ ਵੱਧ ਖੁੱਡਾਂ ਰਖਦੇ ਹਨ। ਪੱਕੀ ਫਸਲ ਕਣਕ ਅਤੇ ਝੋਨੇ ਦੇ ਸਿੱਟੇ ਚੂਹੇ ਆਪਣੀਆਂ ਖੁੱਡਾਂ ਵਿਚ ਲੈ ਜਾਂਦੇ ਹਨ। ਇਕ ਖੁੱਡ ਵਿਚੋਂ 10 ਤੋਂ 15 ਕਿਲੋ ਤੇ ਕਈ ਵਾਰੀ ਇਸ ਤੋਂ ਵੀ ਵੱਧ ਸਿੱਟੇ ਪ੍ਰਾਪਤ ਕੀਤੇ ਗਏ ਹਨ।

ਜਿਸ ਸਮੇ ਇਕ ਖੇਤ ਵਿਚੋਂ ਫਸਲ ਮੁੱਕ ਜਾਵੇ ਤਾਂ ਹੋਰ ਖੇਤ ਵਿਚ ਚਲੇ ਜਾਂਦੇ ਹਨ। ਇਕ ਰਾਤ ਵਿਚ 2 ਕਿਲੋਮੀਟਰ ਤੱਕ ਦਾ ਸਫਰ ਤਹਿ ਕਰ ਲੈਂਦੇ ਹਨ ।

<u>ਚੂਹਿਆਂ ਦੇ ਵੈਰੀ</u>

ਉੱਲੂ, ਬਿੱਲੇ, ਗਿੱਦੜ ਅਤੇ ਸੱਪ ਚੂਹਿਆਂ ਨੂੰ ਖਾਂਦੇ ਹਨ। ਬਿਲੇ ਤਾਂ ਵੈਸੇ ਹੀ ਚੂਹਿਆਂ ਦੇ ਵੈਰੀ ਹਨ। ਇਕ ਰਾਤ ਵਿਚ ਇਕ ਉਲੂ 4 ਤੱਕ ਚੂਹੇ ਖਾ ਜਾਂਦਾ ਹੈ ਅਤੇ ਇਕ ਬਿੱਲੀ ਇਸ ਤੋਂ ਵੀ ਵੱਧ। ਸੱਪ ਅਤੇ ਗਿੱਦੜ ਵੀ ਚੂਹਿਆਂ ਨੂੰ ਖਾਂਦੇ ਹਨ ਉੱਲੂ ਅਤੇ ਗਿੱਦੜ ਤਾਂ ਅੱਜ ਕੱਲ ਨਜ਼ਰ ਨਹੀਂ ਆਉਂਦੇ । ਗਿੱਦੜਾਂ ਨੂੰ ਤਾਂ ਸ਼ਿਕਾਰੀਆਂ ਨੇ ਖਤਮ ਕਰ ਦਿਤਾ ਹੈ ਅਤੇ ਉੱਲੂਆਂ ਨੂੰ ਜਾਦੂ-ਟੂਣਿਆਂ ਵਾਲਿਆਂ ਨੇ । ਉੱਲੂਆਂ ਨੂੰ ਮਾਰ ਕੇ ਤਵੀਤ ਬਣਾਉਦੇ ਹਨ। ਕਿਉਂਕਿ ਕਈ ਸੱਪ ਜ਼ਹਿਰੀਲੇ ਹੁੰਦੇ ਹਨ ਇਸ ਕਰਕੇ ਆਮ ਲੋਕੀਂ ਇਨ੍ਹਾਂ ਨੂੰ ਮਾਰ ਦਿੰਦੇ ਹਨ ।

ਜੰਗਲੀ ਜੀਵਾਂ ਨੂੰ ਮਾਰਨ ਦੀ ਭਾਵੇਂ ਸਰਕਾਰ ਨੇ ਪਾਬੰਦੀ ਲਾਈ ਹੋਈ ਹੈ ਪਰ ਫਿਰ ਵੀ ਸ਼ਿਕਾਰੀ ਆਪਣੇ ਕੁੱਤਿਆਂ ਨਾਲ ਬਿਲਿਆਂ ਨੂੰ ਸ਼ਰੇਆਮ ਮਾਰ ਰਹੇ ਹਨ ।

<u>ਚੂਹਿਆਂ ਵਿੱਚ ਵਾਧਾ :</u>

(ੳ) <u>ਪੈਦਾਇਸ਼ :</u> ਇਕ ਚੂਹੀ ਇਕ ਸਾਲ ਵਿੱਚ (ਚੇਤ ਵਿਸਾਖ) ਅਤੇ (ਅੱਸੂ ਕੱਤੇ) ਦੋ ਵਾਰੀ ਬੱਚੇ ਦਿੰਦੀ ਹੈ ਅਤੇ ਇਕ ਵਾਰੀ 5 ਤੋਂ 10 ਤੱਕ ਬੱਚੇ ਦਿੰਦੀ ਹੈ । ਇਸ ਤਰ੍ਹਾਂ ਚੂਹਿਆਂ ਦੇ ਇਕ ਜੋੜੇ ਤੋਂ 2-3 ਸਾਲਾਂ ਵਿਚ ਹਜਾਰਾਂ ਚੂਹੇ ਤਿਆਰ ਹੋ ਜਾਂਦੇ ਹਨ ।

(ਅ) <u>ਖੇਤਾਂ ਵਿਚ ਚੂਹਿਆਂ ਦਾ ਵਾਧਾ :</u> ਪਿੰਡਾਂ ਅਤੇ ਸ਼ਹਿਰਾਂ ਦੇ ਲੋਕ ਆਪਣੇ ਘਰਾਂ ਵਿਚੋਂ ਪਿੰਜਰਿਆਂ ਨਾਲ ਚੂਹੇ ਫੜ ਕੇ ਖੇਤਾਂ ਵਿਚ ਛੱਡ ਦਿੰਦੇ ਹਨ। ਉੱਲੂਆਂ ਅਤੇ ਬਿਲਿਆਂ ਦੇ ਘਟਣ ਨਾਲ ਵੀ ਚੂਹੇ ਵੱਧ ਰਹੇ ਹਨ । ਇਸ ਤਰ੍ਹਾਂ ਖੇਤਾਂ ਵਿਚ ਚੂਹਿਆਂ ਦੀ ਗਿਣਤੀ ਵਿਚ ਵਾਧਾ ਹੋ ਰਿਹਾ ਹੈ ।

<u>ਪੀ.ਏ.ਯੂ. ਦੀਆਂ ਸਿਫਾਰਸ਼ਾਂ :</u> ਪੀ.ਏ.ਯੂ.ਦੀਆਂ ਪ੍ਰਕਾਸ਼ਨਾਵਾਂ "ਪੰਜਾਬ ਦੀਆਂ ਫਸਲਾਂ ਲਈ ਸਿਫਾਰਸ਼ਾਂ" 'ਹਾੜੀ ਅਤੇ ਸਾਉਣੀ' ਦੋਵਾਂ ਵਿਚ ਹੀ ਚੂਹਿਆਂ ਦੀ ਰੋਕਥਾਮ ਉਤੇ ਲੇਖ ਹਨ । ਇਨ੍ਹਾਂ ਲੇਖਾਂ ਉਤੇ ਮੈਂ ਆਪਣੇ ਵਿਚਾਰ ਪੇਸ਼ ਕਰ ਰਿਹਾ ਹਾਂ :

(ੳ) <u>ਮਸ਼ੀਨੀ ਤਰੀਕਾ :</u> ਪਿੰਜਰਾ : ਇਕ ਏਕੜ ਲਈ 16 ਪਿੰਜਰਿਆਂ ਦੀ ਸਿਫਾਰਸ਼ ਕੀਤੀ ਜਾਂਦੀ ਹੈ । ਇੰਨੇ ਪਿੰਜਰੇ ਖਰੀਦਣ ਨਾਲ ਗਰੀਬ ਕਿਸਾਨ ਉਤੇ ਬਹੁਤ ਹੀ ਆਰਥਕ ਬੋਝ ਪਏਗਾ। ਖੇਤਾਂ ਵਿਚੋ ਪਿੰਜਰੇ ਚੋਰੀ ਵੀ ਹੋ ਸਕਦੇ ਹਨ ।

(ਅ) : **<u>ਰਸਾਇਣਿਕ ਤਰੀਕੇ :</u>**

**<u>ਜ਼ਿੰਕ ਸਲਫਾਈਡ :</u>** ਕਣਕ, ਬਾਜਰਾ ਅਤੇ ਮੱਕੀ ਦੇ ਦਾਣਿਆਂ ਨੂੰ ਤੇਲ ਅਤੇ ਜ਼ਿੰਕ ਫਾਸਫਾਈਡ ਨਾਲ ਮਿਲਾ ਕੇ ਚੂਹਿਆਂ ਨੂੰ ਪਾਉਣ ਦੀ ਸ਼ਿਫਾਰਸ਼ ਕੀਤੀ ਜਾਂਦੀ ਹੈ । ਚੂਹੇ ਏਨੇ ਸਿਆਣੇ ਹਨ ਕਿ ਦਵਾਈ ਵਾਲੇ ਦਾਣੇ ਨਹੀਂ ਖਾਂਦੇ। ਇਸ ਤਰ੍ਹਾਂ ਕਿਸਾਨਾਂ ਦਾ ਪੈਸਾ ਅਤੇ ਮਿਹਨਤ ਬੇਕਾਰ ਜਾਂਦੇ ਹਨ ।

**<u>ਅੱਧ ਫਰਵਰੀ ਅਤੇ ਮਾਰਚ</u>** : ਇਸ ਸਮੇਂ ਚੂਹੇ ਮਾਰ ਦਵਾਈ ਨਾਲ ਚੂਹੇ ਮਾਰਨ ਦੀ ਸਿਫਾਰਸ਼ ਕੀਤੀ ਜਾਂਦੀ ਹੈ । ਇਸ ਸਮੇਂ ਕਣਕ ਦੇ ਖੇਤਾਂ ਦੇ ਚੂਹੇ ਤਾਂ ਜਰੂਰ ਮਰ ਜਾਂਦੇ ਹਨ। ਪਰ ਬਰਸੀਨ ਅਤੇ ਕਮਾਦ ਦੇ ਚੂਹੇ ਦਵਾਈ ਨਹੀਂ ਖਾਂਦੇ ਅਤੇ ਬਹੁਤ ਹੀ ਨੁਕਸਾਨ ਕਰਦੇ ਹਨ ।

ਮਰੇ ਹੋਏ ਚੂਹਿਆਂ ਨੂੰ ਬਿੱਲੇ ਅਤੇ ਉੱਲੂ ਖਾ ਲੈਂਦੇ ਹਨ । ਜ਼ਿੰਕ ਫਾਸਫਾਈਡ ਨਾਲ ਮਰੇ ਚੂਹਿਆਂ ਨੂੰ ਖਾ ਕੇ ਬਿੱਲੇ ਮਰ ਜਾਂਦੇ ਹਨ। ਦਵਾਈ ਨਾਲ ਮਰੇ ਚੂਹੇ ਵੀ ਉਲੂਆਂ ਦੇ ਘਟਣ ਦਾ ਕਾਰਨ ਹੋ ਸਕਦੇ ਹਨ ।

**<u>ਗੈਸ ਵਾਲਾ ਤਰੀਕਾ</u>** ਇਸ ਤਰੀਕੇ ਨਾਲ ਚੂਹਿਆਂ ਦੀਆਂ ਸਾਰੀਆਂ ਖੁੱਡਾਂ ਬੰਦ ਕਰਕੇ ਅਗਲੇ ਦਿਨ ਤਾਜੀ ਖੁੱਡ ਵਿੱਚ



ਸਲਫਾਸ ਦੀਆਂ 2-3 ਗੋਲੀਆਂ ਪਾ ਕੇ ਖੁੱਡ ਬੰਦ ਕਰਨ ਦੀ ਸਿਫਾਰਸ਼ ਕੀਤੀ ਜਾਂਦੀ ਹੈ । ਪਹਿਲੀ ਗੱਲ ਕਮਾਦ, ਕਣਕ, ਚਰੀ, ਬਾਜਰਾ ਅਤੇ ਬਰਸੀਨ ਦੀਆਂ ਭਰਪੂਰ ਫਸਲਾਂ ਵਿੱਚ ਚੂਹਿਆਂ ਦੀਆਂ ਸਾਰੀਆਂ ਖੁੱਡਾਂ ਬੰਦ ਕਰਨੀਆਂ ਕਠਨ ਹਨ । ਕੋਈ ਨਾ ਕੋਈ ਖੁੱਡ ਖੁੱਲ੍ਹੀ ਰਹਿ ਹੀ ਜਾਂਦੀ ਹੈ ਅਤੇ ਚੂਹਿਆਂ ਤੇ ਕਾਬੂ ਪਾਉਣਾ ਕਠਨ ਹੋ ਜਾਂਦਾ ਹੈ । ਇਸ ਕਰਕੇ ਕਿਸਾਨ ਦੀ ਮਿਹਨਤ ਅਤੇ ਪੈਸੇ ਬੇਕਾਰ ਜਾਂਦੇ ਹਨ। ਦੂਜੀ ਗੱਲ ਸਲਫਾਸ ਮਹਿੰਗੀ ਵੀ ਹੈ ਅਤੇ ਘਰ ਵਿਚ ਰਖਣੀ ਹਾਨੀਕਾਰਕ ਵੀ ।

**ਸਿਫਾਰਸ਼ਾਂ ਤਾਂ ਸਰਲ, ਸਫਲ ਅਤੇ ਸਸਤੀਆਂ ਹੋਣੀਆਂ ਚਾਹੀਦੀਆਂ ਹਨ :**

ਇਸ ਸਮੇਂ ਕਿਸਾਨਾਂ ਕੋਲ ਚੂਹੇ ਮਾਰਨ ਦਾ ਇਕੋ ਇਕ ਸਸਤਾ ਸਾਧਨ ਚੂਹੇ ਮਾਰ ਦਵਾਈ ਹੀ ਹੈ । ਚੂਹੇ ਐਨੇ ਚਲਾਕ ਹਨ ਕਿ ਦਵਾਈ ਨਹੀਂ ਖਾਂਦੇ । ਕਿਸਾਨ ਆਪਣਾ ਨੁਕਸਾਨ ਵੀ ਬਰਦਾਸ਼ਤ ਨਹੀਂ ਕਰ ਸਕਦੇ । ਇਸ ਲਈ ਚੂਹਿਆਂ ਨੂੰ ਦਵਾਈ ਪਾਉਣ ਦੇ ਕਿਸਾਨਾਂ ਨੇ ਕਈ ਤਰੀਕੇ ਵਿਕਸਤ ਕਰ ਲਏ ਹਨ। ਇਹ ਮਹਿੰਗੇ ਵੀ ਹਨ ਤੇ ਖਤਰਨਾਕ ਵੀ । ਕੁਝ ਇਕ ਨਿਮਨ ਲਿਖਤ ਹਨ

(ੳ) : **ਆਟੇ ਦਾ ਚੋਗਾ** : ਕੁਝ ਇਕ ਕਿਸਾਨ ਕਾਗਜ ਦੇ ਨਿਕੇ ਨਿਕੇ ਟੁਕੜਿਆਂ ਨੂੰ ਖੇਤਾਂ ਵਿੱਚ ਰੱਖ ਕੇ ਉਪਰ ਚੂਹੇ ਮਾਰ ਦਵਾਈ ਰੱਖ ਕੇ ਆਟੇ ਨਾਲ ਢਕ ਦਿੰਦੇ ਹਨ ।

(ਅ) : **ਫਲਾਂ ਅਤੇ ਫੁੱਲੀਆਂ ਦਾ ਚੋਗਾ** : ਕਈ ਕਿਸਾਨ ਕੇਲੇ ਅਤੇ ਫੁੱਲੀਆਂ ਨੂੰ ਚੂਹੇ ਮਾਰ ਦਵਾਈ ਲਾ ਕੇ ਪਾਉਂਦੇ ਹਨ ।

ਇਨਾਂ ਦੋਵਾਂ ਤਰੀਕਿਆਂ ਨਾਲ ਚੂਹੇ ਤਾਂ ਮਰਦੇ ਨਹੀਂ ਪਰੰਤੂ ਵੱਧ ਪੈਸੇ ਖਰਚ ਕੇ ਨਿਰਾਸ਼ਾ ਹੀ ਮਿਲਦੀ ਹੈ। ਇਹ ਤਰੀਕਾ ਖਤਰਨਾਕ ਵੀ ਹੈ ।

(ੲ) : **ਫਰਾਡਾਨ ਦੀ ਵਰਤੋਂ** : ਕਈ ਕਿਸਾਨ ਆਪਣੇ ਕਮਾਦ ਦੇ ਖੇਤਾਂ ਵਿਚੋਂ ਚੂਹੇ ਮਾਰਨ ਲਈ ਫਰਾਡਾਨ ਦੀ ਵਰਤੋਂ ਕਰਦੇ ਹਨ। ਇਕ ਸਮੇਂ ਇਕ ਏਕੜ ਕਮਾਦ ਵਿੱਚ 12 ਕਿਲੋਗ੍ਰਾਮ ਫਰਾਡਾਨ ਪਾਉਂਦੇ ਹਨ । ਇਸ ਨਾਲ ਕੁਝ ਸਮੇਂ ਤੱਕ ਤਾਂ ਚੂਹਿਆਂ ਤੇ ਕਾਬੂ ਪਾਇਆ ਜਾ ਸਕਦਾ ਹੈ ਪਰ ਇਸ ਦੇ ਸਿੱਟੇ ਬੜੇ ਘਾਤਕ ਨਿਕਲ ਸਕਦੇ ਹਨ। ਇਸ ਦੀ ਬੋ ਨਾਲ ਵਾਤਾਵਰਨ ਪ੍ਰਦੂਸ਼ਤ ਹੋ ਜਾਂਦਾ ਹੈ ਗੰਨੇ ਵੀ ਜਹਿਰੀਲੇ ਹੋ ਜਾਂਦੇ ਹਨ ਅਤੇ ਜਮੀਨ ਵਿਚ ਵੀ ਜਹਿਰੀਲੇ ਅੰਸ਼ ਰਹਿ ਜਾਂਦੇ ਹਨ ।

ਇਸ ਸਮੇਂ ਕਿਸਾਨ ਜ਼ਹਿਰਾਂ ਦੀ ਬਹੁਤ ਹੀ ਵਰਤੋਂ ਕਰ ਰਿਹਾ ਹੈ, ਇਨ੍ਹਾਂ ਨਾਲ ਜੰਗਲੀ ਜੀਵਾਂ ਅਤੇ ਖੁਦ ਆਦਮੀ ਉਤੇ ਵੀ ਬੁਰਾ ਅਸਰ ਪੈ ਰਿਹਾ ਹੈ । ਕਈ ਜੰਗਲੀ ਜੀਵਾਂ ਦੀ ਹੋਂਦ ਖਤਮ ਹੋ ਗਈ ਹੈ ਅਤੇ ਕਈਆਂ ਦੀ ਹੋ ਰਹੀ ਹੈ । ਇਸ ਸਮੇ ਗਿਰਝਾਂ ਅਤੇ ਸ਼ਿਕਰੇ ਨਜ਼ਰ ਨਹੀਂ ਆ ਰਹੇ । ਹੋ ਸਕਦਾ ਹੈ ਕਿ ਇਨ੍ਹਾਂ ਉਤੇ ਵੀ ਜ਼ਹਿਰਾਂ ਦਾ ਅਸਰ ਹੋ ਗਿਆ ਹੋਵੇ ।

ਕਹਿਣ ਤੋਂ ਭਾਵ ਹੈ ਕਿ ਕਿਸਾਨ ਤਾਂ ਆਪਣੀ ਫਸਲ ਨੂੰ ਚੂਹਿਆਂ ਤੋਂ ਬਚਾਉਣ ਦੇ ਪੂਰੇ ਉਪਰਾਲੇ ਕਰਦੇ ਹਨ ਪਰ ਇਸ ਵਿਚ ਚੂਹਿਆਂ ਉਤੇ ਕਾਬੂ ਪਾਉਣ ਦਾ ਕੋਈ ਵੀ ਕਾਰਗਰ ਤਰੀਕਾ ਨਹੀਂ ਹੈ ।

ਇਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰਖਦੇ ਹੋਏ ਸੀਮਿੰਟ ਨਾਲ ਚੂਹੇ ਮਾਰਨ ਦਾ ਬੜਾ ਸਸਤਾ, ਸਫਲ ਅਤੇ ਸਰਲ ਤਰੀਕਾ ਹੈ ।

**ਸੀਮਿੰਟ ਨਾਲ ਚੂਹੇ ਮਾਰਨ ਦਾ ਤਰੀਕਾ** : ਕਣਕ ਦੀਆਂ ਮੋਟੀਆਂ ਮੋਟੀਆਂ ਰੋਟੀਆਂ ਪਕਾ ਲਵੋ ਰੋਟੀਆਂ ਫੁਲਣੀਆਂ ਨਹੀਂ ਚਾਹੀਦੀਆਂ । ਰੋਟੀਆਂ ਦੇ ਦੋਵੇਂ ਪਾਸੇ ਸਰ੍ਹੋਂ ਦੇ ਤੇਲ ਨਾਲ ਚੋਪੜ ਕੇ ਸੁਕਾ ਕੇ, ਸੀਮਿੰਟ ਲਾ ਕੇ ਨਿੱਕੇ ਨਿੱਕੇ (1" - 1") ਟੁਕੜੇ ਕਰ ਲਵੋ । ਰੋਟੀ ਨੂੰ ਜਿੰਨਾ ਸੀਮਿੰਟ ਲਗਾ ਸਕੋ ਲਾ ਲਵੋ। ਇਹ ਕਾਰਵਾਈ ਦੁਪਹਿਰ ਤੋਂ ਬਾਅਦ ਕਰੋ ਅਤੇ ਸੂਰਜ ਡੁੱਬਣ ਤੋਂ ਕੁਝ ਸਮਾਂ ਪਹਿਲਾਂ 4-5 ਬੁਰਕੀਆਂ ਚੂਹਿਆਂ ਦੀਆਂ ਖੁੱਡਾਂ ਜਾਂ ਜਿਥੇ ਉਹ ਚੁਗਣ ਜਾਂਦੇ ਹਨ, ਪਾ ਦਿਓ ।

ਰਾਤ ਨੂੰ ਚੂਹੇ ਰੋਟੀ ਖਾ ਲੈਣਗੇ। ਕੁਝ ਸਮੇਂ ਬਾਅਦ ਚੂਹੇ ਦੀਆਂ ਆਂਦਰਾਂ ਵਿਚ ਸੀਮਿੰਟ ਜੰਮ ਜਾਏਗਾ ਜਿਸ ਨਾਲ ਚੂਹੇ ਦੇ ਪੇਟ ਵਿਚ ਬੰਨ ਪੈਣ ਕਾਰਨ 6-7 ਦਿਨਾਂ ਵਿੱਚ ਚੂਹਾ ਮਰ ਜਾਏਗਾ । ਬਚੇ ਹੋਏ ਚੂਹਿਆਂ ਨੂੰ ਇਨਾਂ ਦੀ ਮੌਤ ਦੇ ਕਾਰਨ ਦਾ ਪਤਾ ਨਹੀਂ ਲਗਦਾ। ਇਸ ਕਰਕੇ ਹੋਰ ਸੀਮਿੰਟ ਵਾਲੀਆਂ ਬੁਰਕੀਆਂ ਪਾਉਣ ਤੇ ਚੂਹੇ ਖਾ ਲੈਂਦੇ ਹਨ। ਜਿਸ ਸਮੇਂ ਬਾਹਰ ਖਾਣ ਨੂੰ ਕੁਝ ਹੋਰ ਹੋਵੇ ਚੂਹੇ ਦਵਾਈ ਨਹੀਂ ਖਾਂਦੇ ਪਰ ਸੀਮਿੰਟ ਵਾਲੀਆਂ ਬੁਰਕੀਆਂ ਖਾ ਲੈਂਦੇ ਹਨ ।

ਦੁਸਹਿਰੇ ਤੋਂ ਬਾਅਦ ਚੂਹੇ ਕਮਾਦ ਦਾ ਬਹੁਤ ਹੀ ਨੁਕਸਾਨ ਕਰਦੇ ਹਨ। ਇਸ ਸਮੇਂ ਕੋਈ ਦਵਾਈ ਨਹੀਂ ਖਾਂਦੇ ਪਰ ਸੀਮਿੰਟ ਵਾਲੀ ਰੋਟੀ ਖਾ ਲੈਂਦੇ ਹਨ। ਕਮਾਦ ਵਾਲੇ ਖੇਤ ਵਿੱਚ ਹਰ 15- 20 ਦਿਨ ਬਾਅਦ ਸੀਮਿੰਟ ਵਾਲੀ ਰੋਟੀ ਦੇ ਟੁਕੜੇ ਪਾਉਣੇ ਚਾਹੀਦੇ ਹਨ।

**<u>ਸੀਮਿੰਟ ਨਾਲ ਚੂਹੇ ਮਾਰਨਾ ਸਸਤਾ ਅਤੇ ਲਾਹੇਵੰਦਾ:</u>**

ਸੀਮਿੰਟ ਨਾਲ ਚੂਹੇ ਮਾਰਨਾ ਇਕੋ ਇਕ ਸਫਲ, ਸਸਤਾ ਅਤੇ ਸਰਲ ਤਰੀਕਾ ਹੈ। 15-20 ਰੋਟੀਆਂ ਅਤੇ 1/2 ਪਾਈਆ ਤੇਲ ਨਾਲ ਕਿਸਾਨ ਤੇ ਕੋਈ ਆਰਥਿਕ ਬੋਝ ਨਹੀਂ ਪੈਂਦਾ ਉਸ ਨੂੰ ਸਿਰਫ 2-3 ਰੁਪਏ ਦਾ ਸੀਮਿੰਟ ਹੀ ਮੁੱਲ ਲੈਣਾ ਪੈਂਦਾ ਹੈ । ਇੰਨੇ ਖਰਚੇ ਨਾਲ ਇਕ ਏਕੜ ਕਮਾਦ ਜਾਂ 5-6 ਏਕੜ ਕਣਕ ਦੇ ਸਾਰੇ ਚੂਹੇ ਮਰ ਜਾਂਦੇ ਹਨ।

ਜਮੀਨ ਅਤੇ ਵਾਯੂਮੰਡਲ ਵਿੱਚ ਜ਼ਹਿਰੀਲੇ ਤੱਤ ਜਾਣ ਦੀ ਕੋਈ ਸੰਭਾਵਨਾ ਨਹੀਂ ।

ਚੂਹੇ ਖੁੱਡਾਂ ਵਿਚ ਹੀ ਮਰ ਜਾਂਦੇ ਹਨ, ਇਨਾਂ ਦੇ ਮੁਰਦਾ ਸਰੀਰ ਵਿਚੋਂ ਕਿਸੇ ਕਿਸਮ ਦੇ ਕੋਈ ਰੋਗ ਫੈਲਣ ਦੀ ਕੋਈ ਸੰਭਾਵਨਾ ਨਹੀਂ ।

ਕਿਸੇ ਕਿਸਮ ਦੀ ਕੋਈ ਸਾਵਧਾਨੀ ਦੀ ਲੋੜ ਨਹੀਂ।

*ਨਿਰਮਲ ਸਿੰਘ ਕਾਹਲੋਂ*
*ਪਿੰਡ ਤੇ ਡਾਕ: ਹਯਾਤ ਨਗਰ*
*ਜਿਲ੍ਹਾ ਗੁਰਦਾਸਪੁਰ*

ਵਿਸ਼ੇਸ਼ ਰਿਪੋਰਟ

# ਅਮਰਜੀਤ ਸਿੰਘ ਦੇ ਕਾਤਲ ਸਾਧ ਵਲੋਂ ਤੋਬਾ

ਡੇਰਾ ਬਾਬਾ ਜੱਗਰ ਦਾਸ ਲਹਿਰਾ ਧੂਰਕੋਟ (ਜਿਲ੍ਹਾ ਬਠਿੰਡਾ) ਦਾ ਮੌਜੂਦਾ ਕਰਤਾ ਧਰਤਾ ਸਾਧ ਛੋਟੂ ਰਾਮ 10 ਜੂਨ 1999 ਨੂੰ ਪਿੰਡ ਕਲਿਆਣ ਸੁੱਖਾ ਦੇ ਲੋਕਾਂ ਸਾਹਮਣੇ ਹੱਥ ਬੰਨੀ ਹੇਠ ਲਿਖਿਆ ਮਾਫੀਨਾਮਾ ਬੋਲ ਰਿਹਾ ਸੀ :

**" ਮੈ ਛੋਟੂ ਰਾਮ ਸਾਧ ਮੁਆਫ਼ੀ ਮੰਗਦਾ ਹਾਂ ਕਿ ਮੈਂ ਭੋਲੇ ਭਾਲੇ ਲੋਕਾਂ ਦੀ ਬੇਸਮਝੀ ਦਾ ਫਾਇਦਾ ਉਠਾ ਕੇ ਲੋਕਾਂ ਦੀ ਲੁੱਟ ਕਰਦਾ ਸੀ ਜਿਸ ਦੇ ਸਿੱਟੇ ਵਜੋਂ ਪਿੰਡ ਕਲਿਆਣ ਸੁੱਖਾ ਦਾ ਨੌਜੁਆਨ ਮੇਰੀ ਕਰੋਪੀ ਦਾ ਸ਼ਿਕਾਰ ਹੋ ਕੇ ਮੌਤ ਦੇ ਮੂੰਹ 'ਚ ਜਾ ਚੁੱਕਾ ਹੈ। ਮੈਂ ਇਸ ਕਤਲ ਦੀ ਸਮੂਹ ਲੋਕਾਂ ਤੋਂ ਮੁਆਫੀ ਮੰਗਦਾ ਹਾਂ । ਮੈਂ ਅੱਗੋ ਤੋਂ ਇਹ ਕਾਲਾ ਧੰਦਾ ਬੰਦ ਕਰਨ ਦਾ ਐਲਾਨ ਕਰਦਾ ਹਾਂ । ਮੈਂ ਜੁਰਮਾਨੇ ਵਜੋਂ 70,000 ਰੁਪਏ ਭਰਦਾ ਹਾਂ । "**

ਉਪਰੋਕਤ ਮਾਫੀਨਾਮਾ ਸਾਧ ਨੇ, ਗੁੱਸੇ ਤੇ ਜੋਸ਼ ਨਾਲ ਭਰੇ ਸੈਂਕੜੇ ਲੋਕਾਂ ਦੇ ਕੱਠ 'ਚ ਬੋਲਿਆ । ਨੌਜੁਆਨ ਅਮਰਜੀਤ ਸਿੰਘ ਦੇ ਕਤਲ ਦੇ ਜੁਰਮ ਦੀ ਇਹ ਸਜ਼ਾ ਉਸਨੂੰ ਇਸ ਕਰਕੇ ਮਿਲੀ ਕਿਉਂਕਿ ਜ਼ਾਲਮ ਸਾਧ ਛੋਟੂ ਰਾਮ, ਉਸਦੀ ਪਤਨੀ ਸੁਰਜੀਤ ਕੌਰ ਅਤੇ ਉਸਦੇ ਚੇਲਿਆਂ ਨੇ ਮਾਨਸਿਕ ਪਰੇਸ਼ਾਨੀ ਵਿਚ ਫਸੇ ਗਰੀਬ ਮਜ਼ਦੂਰ ਅਮਰਜੀਤ ਸਿੰਘ ਨੂੰ ਆਪਣੇ ਡੇਰੇ ਵਿੱਚ ਅੰਨ੍ਹੇਵਾਹ ਕੁੱਟ ਕੁੱਟ ਕੇ ਖਤਮ ਕਰ ਦਿੱਤਾ ਸੀ। ਇਸ ਅੱਡੇ (ਡੇਰਾ ਬਾਬਾ ਜੱਗਰ ਦਾਸ ਲਹਿਰਾ ਧੂਰਕੋਟ) ਬਾਰੇ ਤਰ੍ਹਾਂ ਤਰ੍ਹਾਂ ਦੀ ਚਰਚਾ ਚੱਲ ਰਹੀ ਹੈ । ਇਕ ਚਰਚਾ ਹੈ ਕਿ ਇਥੇ ਸੱਟੇ ਦੇ ਨੰਬਰ ਦੱਸੇ ਜਾਂਦੇ ਹਨ, ਇਕ ਚਰਚਾ ਇਹ ਹੈ ਕਿ ਅਮਰਜ਼ੀਤ ਸਿੰਘ ਦਾ ਕਤਲ ਪਹਿਲਾ ਨਹੀਂ ਸਗੋਂ ਇਸ ਤੋਂ ਪਹਿਲਾਂ ਵੀ ਘਟੋ ਘੱਟ ਚਾਰ ਬੰਦੇ ਇਸ ਸਾਧ ਨੇ ਮਾਰੇ ਹਨ। ਇਸ ਸਾਧ ਦੀ ਪਹੁੰਚ ਅਮੀਰ ਘਰਾਣਿਆਂ ਅਤੇ ਸਿਆਸੀ ਲੀਡਰਾਂ ਤੱਕ ਹੈ । ਇਹ ਇਕ ਜਾਣਿਆ ਪਛਾਣਿਆ ਤੱਥ ਹੈ ਕਿ ਇਸ ਡੇਰੇ ਵਿਚ ਸ਼ਰਾਬ ਚੜ੍ਹਦੀ ਹੈ । ਸ਼ਰਾਬ ਪੀਣ ਦੇ ਚਾਹਵਾਨ ਕੇਵਲ ਸ਼ਰਾਬ ਪੀਣ ਦੇ ਮਨਸ਼ੇ ਨਾਲ ਹੀ ਇੱਥੇ ਆਉਂਦੇ ਹਨ। ਇਸ ਤਰ੍ਹਾਂ ਇਹ ਅੱਡਾ/ਡੇਰਾ ਲੋਕਾਂ ਨੂੰ ਮੁਫਤ ਸ਼ਰਾਬ ਪਿਲਾ ਕੇ ਨਸ਼ੇ ਦੇ ਆਦੀ ਬਣਾਉਣ ਦਾ ਸਾਧਨ ਬਣਿਆ ਹੋਇਆ ਹੈ । ਸ਼ਰਾਬ ਅਤੇ ਕਤਲਾਂ ਤੋ ਇਲਾਵਾ ਇਥੇ ਹੋਰ ਵੀ ਬਹੁਤ ਕੁਝ ਹੁੰਦਾ ਹੋਵੇਗਾ ਇਸ ਬਾਰੇ ਲੋਕ ਦੱਬੀ ਜੁਬਾਨ ਵਿੱਚ ਗੱਲਾਂ ਕਰਦੇ ਹਨ।

**ਅਮਰਜੀਤ ਦੇ ਕਤਲ ਦੀ ਕਹਾਣੀ --** ਅਮਰਜੀਤ ਸਿੰਘ ਆਪਣੀਆਂ ਮਾੜੀਆਂ ਜਿਉਣ ਹਾਲਤਾਂ ਕਾਰਨ ਮਾਨਸਿਕ ਪਰੇਸ਼ਾਨੀ 'ਚ ਘਿਰ ਗਿਆ ਸੀ। ਗਰੀਬ ਅਣਭੋਲ ਮਾਪੇ ਉਸਦਾ ਇਲਾਜ ਕਰਾਉਣ ਲਈ ਉਸਨੂੰ ਜ਼ਾਲਮ ਸਾਧ ਛੋਟੂ ਰਾਮ ਕੋਲ ਲੈ ਗਏ । ਛੋਟੂ ਰਾਮ ਪਿੰਡ ਕਲਿਆਣ ਸੁੱਖਾ ਦਾ ਹੀ ਰਹਿਣ ਵਾਲਾ ਹੈ ਤੇ ਪਿੰਡ ਲਹਿਰਾ ਧੂਰਕੋਟ ਵਿਖੇ ਸਥਿਤ ਡੇਰੇ ਵਿਚ ਭੂਤਾਂ ਪ੍ਰੇਤਾਂ ਕੱਢਣ ਦਾ ਆਪਣਾ ਕਾਲਾ ਧੰਦਾ ਚਲਾ ਰਿਹਾ ਸੀ। ਸ਼ਰਾਬ ਨਾਲ ਰੱਜ ਕੇ ਸਾਧ ਨੇ ਅਮਰਜੀਤ ਸਿੰਘ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ । ਅਮਰਜੀਤ ਵਲੋਂ ਵਿਰੋਧ ਕਰਨ 'ਤੇ ਸਾਧਣੀ ਅਤੇ ਸਾਧ ਦੇ ਤਿੰਨ ਚੇਲੇ ਵੀ ਕੁੱਟਮਾਰ ਕਰਨ ਵਿੱਚ ਸ਼ਾਮਲ ਹੋ ਗਏ। ਅਮਰਜੀਤ ਸਿੰਘ ਦੀ ਤਰਸਯੋਗ ਹਾਲਤ ਵੇਖ ਕੇ ਮਾਪਿਆਂ ਨੇ ਸਾਧ ਦੇ ਲੱਖ ਤਰਲੇ ਮਿੰਨਤਾਂ ਕੀਤੀਆਂ ਪਰ ਉਸਨੇ ਇੱਕ ਨਾ ਸੁਣੀ। ਕੁੱਟ ਨਾਲ ਵੱਜੀਆਂ ਗੁੱਝੀਆਂ ਸੱਟਾਂ ਦੀ ਤਾਬ ਨਾ ਝੱਲਦੇ ਹੋਏ ਅਮਰਜੀਤ ਸਿੰਘ ਬੇਹੋਸ਼ ਹੋ ਗਿਆ। ਇਸ ਹਾਲਤ ਵਿਚ ਵੀ ਸਾਧ ਨੇ ਸਾਰੀ ਰਾਤ ਤੇ ਅਗਲਾ ਦਿਨ ਅਮਰਜੀਤ ਨੂੰ ਡੇਰੇ 'ਚ ਹੀ ਪਾਈ ਰੱਖਿਆ । ਅਗਲੀ ਰਾਤ ਅਮਰਜੀਤ ਸਿੰਘ ਦੀ ਮੌਤ ਹੋ ਗਈ । ਇੱਥੇ ਵੀ ਸਾਧ ਦੇ ਜੁ ਲਮਾਂ ਦੀ ਕਹਾਣੀ ਖਤਮ ਨਾ ਹੋਈ । ਸਾਧਣੀ ਸੁਰਜੀਤ ਕੌਰ ਲਾਸ਼ ਨੂੰ ਟਰੱਕ ਵਿੱਚ ਪਾ ਕੇ ਖੁਦ ਪਿੰਡ ਕਲਿਆਣ ਸੁੱਖਾ ਲੈ ਆਈ, ਅਤੇ ਧੱਕੇ ਨਾਲ ਲਾਸ਼ ਦਾ ਅੰਤਮ ਸੰਸਕਾਰ ਕਰਵਾ ਗਈ । ਅਮਰਜੀਤ ਸਿੰਘ ਦੇ ਮਾਤਾ ਪਿਤਾ ਨੇ, ਜਿਨ੍ਹਾਂ ਨੂੰ ਸਾਧਣੀ ਨੇ ਬੁਰੀ ਤਰ੍ਹਾਂ ਡਰਾ ਦਿੱਤਾ ਸੀ, ਸਹਿਮ ਕਾਰਨ ਲੋਕਾਂ ਨੂੰ ਅਸਲ ਕਹਾਣੀ ਤਾਂ ਕੀ ਦੱਸ ਸਕਣੀ ਸੀ ਜੁਆਨ ਪੁੱਤ ਦੀ ਕਹਿਰ ਭਰੀ ਮੌਤ ਤੇ ਰੋ ਵੀ ਨਾ ਸਕੇ। ਬੇਸ਼ੱਕ ਪਿੰਡ 'ਚ ਮੂੰਹੋਂ ਮੂੰਹੀਂ ਨੌਜੁਆਨ ਦੇ ਕਤਲ ਦੀ ਕਹਾਣੀ ਘੁੰਮ ਰਹੀ ਸੀ ਪਰ ਮਾਂ ਬਾਪ ਦੀ ਚੁੱਪ ਲੋਕਾਂ ਦੇ ਗੁੱਸੇ ਨੂੰ ਬੰਨ ਮਾਰੀ ਖਲੋਤੀ ਸੀ ।

ਕੁਝ ਦਿਨਾਂ ਬਾਅਦ ਜਦੋਂ ਰਿਸ਼ਤੇਦਾਰਾਂ ਅਤੇ ਸਾਕ ਸੰਬੰਧੀਆਂ ਨੇ ਮਾਂ-ਬਾਪ ਨੂੰ ਹੌਸਲਾ ਦਿੱਤਾ ਤ਼ੇ ਅਸਲ ਕਹਾਣੀ ਦੱਸਣ ਲਈ ਜ਼ੋਰ ਪਾਇਆ ਤਾਂ ਹੀ ਮਾਂ-ਬਾਪ ਨੇ ਸਾਰੀ ਹਕੀਕਤ ਦੱਸੀ । ਪਹਿਲਾਂ ਮਾਂ ਬਾਪ ਚੁੱਪ ਸਨ ਤੇ ਲਾਸ਼ ਦੀ ਬੁਰੀ ਹਾਲਤ ਸਭ ਨੇ ਦੇਖੀ ਹੋਈ ਸੀ। ਜਿਉਂ ਹੀ ਅਸਲੀ ਗੱਲ ਸਾਹਮਣੇ ਆਈ ਲੋਕਾਂ ਦੇ ਗੁਸੇ ਨੂੰ ਅੱਗ ਲੱਗ ਉਠੀ । ਭੋਗ ਵਾਲੇ ਦਿਨ ਤੋਂ ਬਾਅਦ ਕਿਰਤੀ ਮਜਦੂਰ ਯੂਨੀਅਨ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ): ਦੇ ਆਗੂ ਪਹੁੰਚ ਗਏ। ਘਰਦਿਆਂ ਨੂੰ ਮਦਦ ਦਾ ਭਰੋਸਾ ਦਿੱਤਾ ਤੇ ਸਾਰੀ ਘਟਨਾ ਦੀ ਸਚਾਈ ਬਿਆਨ ਕਰਨ ਦੀ ਅਪੀਲ ਕੀਤੀ । ਕੁਝ ਕੁ ਜੱਕੋ ਤੱਕੀ ਤੋਂ ਬਾਅਦ ਘਰਦਿਆਂ ਨੇ ਆਗੂਆਂ 'ਤੇ ਵਿਸ਼ਵਾਸ ਕਰ ਲਿਆ ਤੇ ਸਾਰੀ ਕਹਾਣੀ ਦੱਸੀ । ਆਗੂਆਂ ਨੇ ਧੱਕੇ ਖਿਲਾਫ ਲੜਨ ਦੀ ਪ੍ਰੇਰਨਾ ਦਿੱਤੀ ਤੇ ਆਪਣੀ ਮਦਦ ਪੇਸ਼ ਕੀਤੀ ਤਾਂ ਕੁਝ ਘੰਟੇ ਪਹਿਲਾਂ ਜਿਹੜੇ ਵਾਰਸ ਉੱਚਾ ਸਾਹ ਭਰਨ ਤੋਂ ਵੀ ਡਰਦੇ ਸਨ ਇਕ ਦਮ ਦਲੇਰੀ ਫੜ ਗਏ ਅਤੇ ਆਪਣੇ ਗੱਭਰੂ ਪੁੱਤ ਦੇ ਕਾਤਲਾਂ ਖਿਲਾਫ਼ ਆਪਣੇ ਅੰਦਰਲੀ ਨਫਰਤ ਨਾਲ ਭਾਂਬੜ ਵਾਂਗ ਬਲ ਪਏ ।



ਉਪਰੋਕਤ ਜਥੇਬੰਦੀਆਂ ਦੇ ਆਗੂਆਂ ਨੇ ਹੋਰ ਭਰਾਤਰੀ ਜਥੇਬੰਦੀਆਂ ਨਾਲ ਤਾਲਮੇਲ ਪੈਦਾ ਕੀਤਾ। 2 ਜੂਨ ਦੀ ਰੈਲੀ ਪਿੰਡ ਕਲਿਆਣ ਸੁੱਖਾ ਵਿਖੇ ਰੱਖ ਦਿੱਤੀ । ਇਸ ਰੈਲੀ ਨੇ ਲੋਕਾਂ ਅੰਦਰਲੇ ਗੁੱਸੇ ਦੇ ਪ੍ਰਤੱਖ ਦਰਸ਼ਨ ਕਰਾਏ । ਤੇਜ਼ ਮੀਂਹ ਤੇ ਹਨੇਰੀ ਵਿਚ ਵੀ ਲੋਕ ਰੈਲੀ 'ਚ ਬੈਠੇ ਭਿਜਦੇ ਰਹੇ । ਇਸ ਮੌਕੇ ਮਾਸਟਰ ਬਾਰੂ ਸਤਬਰਗ- ਕਿਰਤੀ ਮਜਦੂਰ ਯੂਨੀਅਨ, ਸੁਖਵਿੰਦਰ ਕੌਰ- ਔਰਤ ਮੁਕਤੀ ਮੋਰਚਾ, ਬਲਵੰਤ ਮਹਿਰਾਜ- ਜਮਹੂਰੀ ਮੋਰਚਾ, ਅਮਰਜੀਤ ਸਿੰਘ ਫੂਲੇਵਾਲਾ- ਭਾਰਤੀ ਕਿਸਾਨ ਯੂਨੀਅਨ (ਏਕਤਾ) ਜੀਤ ਸਿੰਘ ਸੇਲਬਰਾਹ ਤੇ ਭਗਵੰਤ ਸਿੰਘ- ਕਿਰਤੀ ਮਜਦੂਰ ਯੂਨੀਅਨ, ਜਗਦੇਵ ਸਿੰਘ- ਤਰਕਸ਼ੀਲ ਸੁਸਾਇਟੀ ਪੰਜਾਬ ਨੇ ਸੰਬੋਧਨ ਕੀਤਾ ਅਤੇ ਪਿੰਡ ਤੋਂ ਸਹਿਯੋਗ ਦੀ ਮੰਗ ਕਰਦੇ ਹੋਏ ਅਜਿਹੀਆਂ ਘਟਨਾਵਾਂ ਦੇ ਕਾਰਣਾਂ ਦੀ ਭਰਪੂਰ ਵਿਆਖਿਆ ਕੀਤੀ । ਪਿੰਡ ਵਲੋਂ ਸ੍ਰੀ ਗੁਰਜੰਟ ਸਿੰਘ ਨੇ ਪੂਰਨ ਸਹਿਯੋਗ ਦਾ ਵਾਅਦਾ ਕੀਤਾ। ਰੈਲੀ ਤੋਂ ਤੁਰੰਤ ਬਾਦ ਅਮਰਜੀਤ ਸਿੰਘ ਉਰਫ ਭੋਲਾ ਕਤਲ ਕਾਂਡ ਵਿਰੋਧੀ ਐਕਸ਼ਨ ਕਮੇਟੀ ਦਾ ਗਠਨ ਕੀਤਾ ਗਿਆ।

ਸਭ ਤੋਂ ਪਹਿਲਾਂ ਕਮੇਟੀ ਵਲੋਂ ਡੀ.ਸੀ. ਅਤੇ ਐਸ. ਪੀ ਨੂੰ ਮਿਲਣ ਦਾ ਫੈਸਲਾ ਕੀਤਾ ਗਿਆ । ਦੋ ਮੰਗਾਂ (1) ਦੋਸ਼ੀਆਂ ਖਿਲਾਫ ਕਾਰਵਾਈ ਕੀਤੀ ਜਾਵੇ (2) ਪੀੜਤ ਮਾਂ-ਬਾਪ ਨੂੰ ਢੁਕਵਾਂ ਮੁਆਵਜਾ ਦਿੱਤਾ ਜਾਵੇ, ਰੱਖੀਆਂ ਗਈਆਂ। ਸ਼ੁਰੂ 'ਚ ਡੀ.ਸੀ. ਦਾ ਵਤੀਰਾ ਅੱਖੜ ਸੀ ਅਤੇ ਉਹ ਵਾਰਸਾਂ 'ਤੇ ਵੀ ਲਾਸ਼ ਦਾ ਸੰਸਕਾਰ ਕਰਨ ਬਦਲੇ ਕੇਸ ਪਾਉਣ ਦੀ ਗੱਲ ਕਰ ਰਿਹਾ ਸੀ । ਪਰ ਐਕਸ਼ਨ ਕਮੇਟੀ ਦੇ ਆਗੂਆਂ ਵਲੋਂ ਜਦੋਂ ਜੋਰਦਾਰ ਤਰੀਕੇ ਨਾਲ ਇਹ ਗੱਲ ਰੱਖੀ ਗਈ ਕਿ ਸਾਧਣੀ ਹੀ ਸਸਕਾਰ ਲਈ ਮੁੱਖ ਜਿੰਮੇਵਾਰ ਹੈ ਤਾਂ ਹੀ ਕਾਰਵਾਈ ਅਗਾਂਹ ਤੁਰੀ। ਚੇਤੇ ਰਹੇ ਕਿ ਕਮੇਟੀ ਦੇ ਗਠਨ ਤੋਂ ਪਹਿਲਾਂ ਹੀ ਪੁਲਿਸ ਨੂੰ ਸੂਚਿਤ ਕੀਤਾ ਜਾ ਚੁੱਕਿਆ ਸੀ ਅਤੇ ਸਾਧ ਤੇ ਉਸਦੇ ਚੇਲਿਆਂ ਨੂੰ ਥਾਣੇ ਬਿਠਾਇਆ ਜਾ ਚੁੱਕਾ ਸੀ ਪਰ ਸਾਧਣੀ ਨੂੰ ਕਿਸੇ ਨੇ ਨਹੀਂ ਬੁਲਾਇਆ। ਹਾਲਾਂਕਿ ਪੁਲਸ ਨੂੰ ਦਿੱਤੀ ਅਰਜ਼ੀ ਵਿਚ ਸਾਧਣੀ ਦਾ ਵੀ ਨਾਂ ਸੀ । ਸਾਧ ਦੇ ਸ਼ਰਧਾਲੂ ਥਾਣੇ ਵਿਚ ਆ ਕੇ ਸਾਧ ਦੀ ਸੇਵਾ ਕਰ ਰਹੇ ਸਨ। 7 ਜੂਨ ਨੂੰ ਪਿੰਡ ਦੇ ਪਤਵੰਤੇ ਥਾਣੇ ਗਏ ਤੇ ਸਾਧ ਉਨ੍ਹਾਂ ਨੂੰ ਬੁਰਾ ਭਲਾ ਬੋਲਿਆ। ਸੋ ਅੱਠ ਜੂਨ ਨੂੰ ਐਕਸ਼ਨ ਕਮੇਟੀ ਨੇ ਥਾਣਾ ਇੰਚਾਰਜ ਨੂੰ ਮਿਲ ਕੇ ਦੋ ਮੰਗਾਂ ਰੱਖੀਆਂ :

1 ਸਾਧ, ਸਾਧਣੀ ਅਤੇ ਦੋਸ਼ੀ ਚੇਲਿਆਂ 'ਤੇ ਕਤਲ ਦਾ ਪਰਚਾ ਦਰਜ ਕੀਤਾ ਜਾਵੇ ।

2 ਸਸਕਾਰ ਦੀ ਘਟਨਾ ਦੀ ਅਦਾਲਤੀ ਜਾਂਚ ਕਰਵਾਈ ਜਾਵੇ ।

ਐਕਸ਼ਨ ਕਮੇਟੀ ਨੇ ਸਾਧ ਦੇ ਵਤੀਰੇ ਬਾਰੇ ਵੀ ਥਾਨਾ ਇੰਚਾਰਜ ਨਾਲ ਗੱਲ ਕੀਤੀ। ਇਸ ਸਮੇਂ ਸਾਧ ਦੇ ਹਮਾਇਤੀਆਂ ਦੀ ਨੱਠ ਭੱਜ ਵੀ ਸਿਖਰ 'ਤੇ ਪੁੱਜ ਗਈ। ਇਲਾਕੇ ਦੇ ਅਕਾਲੀ ਆਗੂ ਸਾਧ ਦੇ ਹੱਕ 'ਚ ਪੂਰੇ ਸਰਗਰਮ ਦੇਖੇ ਗਏ ਪਰ ਸਾਧ ਦੇ ਹਮਾਇਤੀਆਂ ਦੀ ਕੋਈ ਪੇਸ਼ ਨਾ ਚੱਲੀ ।

ਐਕਸ਼ਨ ਕਮੇਟੀ ਵੱਲੋਂ ਸਮਝੌਤੇ ਦੀ ਹਾਲਤ 'ਚ ਹੇਠ ਲਿਖੀਆਂ ਸ਼ਰਤਾਂ ਤਹਿ ਕੀਤੀਆਂ ਗਈਆਂ :-

1 ਸਾਧ ਆਪਣਾ ਕਾਲਾ ਧੰਦਾ ਬੰਦ ਕਰਨ ਦਾ ਲਿਖਤੀ ਵਾਅਦਾ ਕਰੇ ।

2 ਜਨਤਕ ਇਕੱਠ 'ਚ ਆਪਣਾ ਜੁਰਮ ਕਬੂਲ ਕਰੇ ਤੇ ਮੁਆਫੀ ਮੰਗੇ।

3 ਪਰਿਵਾਰ ਨੂੰ ਢੁਕਵਾਂ ਮੁਆਵਜਾ ਦੇਵੇ ।

4 ਸਾਧ ਜਨਤਕ ਤੌਰ ਤੇ ਧੱਕੇ ਨਾਲ ਕੀਤੇ ਸਸਕਾਰ ਦਾ ਇਕਬਾਲ ਕਰੇ ਤੇ ਮੁਆਫੀ ਮੰਗੇ ।

ਸਾਧ ਨੇ ਕੋਈ ਚਾਰਾ ਨਾ ਚਲਦਾ ਦੇਖ ਕੇ ਸਾਰੀਆਂ ਸ਼ਰਤਾਂ ਮੰਨ ਲਈਆਂ ਅਤੇ ਪਿੰਡ ਦੇ ਸੈਂਕੜੇ ਮਰਦਾਂ ਔਰਤਾਂ ਸਾਹਮਣੇ ਪਹਿਲਾਂ ਜਿਕਰ ਅਧੀਨ ਆਇਆ ਮਾਫ਼ੀਨਾਮਾ ਬੋਲਿਆ, ਇਸ ਪਿਛੋਂ ਸਾਧਣੀ ਨੇ ਮੁਆਫੀ ਮੰਗੀ ਅਤੇ ਤਹਿ ਕੀਤੇ ਹਰਜਾਨੇ ਦੀ ਰਕਮ 70,000 ਰੁਪਏ ਅਮਰਜੀਤ ਸਿੰਘ ਦੇ ਪਿਤਾ ਨੂੰ ਦਿੱਤੇ। ਇਹ ਸਾਰੀ ਕਾਰਵਾਈ ਜਨਤਕ ਤੌਰ ਤੇ ਲੋਕਾਂ ਅਤੇ ਪੁਲੀਸ ਦੀ ਹਾਜਰੀ ਚ ਹੋਈ। ਇਸ ਸਮੇ ਇਕੱਤਰ ਹੋਏ ਲੋਕਾ ਨੂੰ ਐਕਸ਼ਨ ਕਮੇਟੀ ਮੈਬਰਾਂ ਨੇ ਸੰਬੋਧਨ ਕੀਤਾ ।

**ਮਾਮਲੇ ਦੀ ਜੜ੍ਹ ਕਿੱਥੇ ਹੈ ?**

ਇਹ ਸਾਰਾ ਘਟਨਾ ਕ੍ਰਮ ਮੰਗ ਕਰਦਾ ਹੈ ਕਿ ਅਜਿਹੀਆਂ ਘਟਨਾਵਾਂ ਵਾਪਰਨ ਦੇ ਕਾਰਣਾਂ ਦੀ ਤਹਿ ਤੱਕ ਜਾਇਆ ਜਾਵੇ ਕਿਉਂਕਿ ਇਹ ਘਟਨਾ ਨਾ ਤਾਂ ਪਹਿਲੀ ਹੈ ਅਤੇ ਨਾਂ ਹੀ ਆਖਰੀ, ਇਹ ਸਮਾਜ 'ਚ ਬਕਾਇਦਾ ਚੱਲ ਰਹੇ, ਇਕ ਵਰਤਾਰੇ ਦੀ ਇੱਕ ਕੜੀ ਹੈ। ਜੇਕਰ ਡੂੰਘਾਈ ਨਾਲ ਸੋਚੀਏ ਭਲਾ ਅਜਿਹੇ ਅੱਡੇ ਚਲਦੇ ਰੱਖਣਾ ਕਿਸਦੀ ਲੋੜ ਹੈ ? ਸਭ ਤੋਂ ਪਹਿਲੀ ਲੋੜ ਸਿਆਸੀ ਪਾਰਟੀਆਂ ਦੀ ਹੈ ਕਿਉਂਕਿ ਇਨ੍ਹਾਂ ਸਾਧਾਂ ਦੇ ਡੇਰਿਆਂ ਮਗਰ ਇਕ ਬਕਾਇਦਾ ਵੋਟ ਬੈਂਕ ਹੁੰਦਾ ਹੈ। ਇਸੇ ਕਾਰਣ ਵੱਖ ਵੱਖ ਸਿਆਸੀ ਪਾਰਟੀਆਂ ਦੇ ਲੀਡਰ ਅਜਿਹੇ ਸਾਧਾਂ ਦੇ ਡੇਰਿਆਂ 'ਚ ਆਮ ਮੱਥਾ ਰਗੜਦੇ ਦੇਖੇ ਜਾ ਸਕਦੇ ਹਨ।

**ਲੋਕ ਕੀ ਕਰਨ :**

ਇਨਾਂ ਸਭ ਮਸਲਿਆਂ ਦਾ ਹੱਲ, ਜਿਵੇਂ ਕਿ ਇਸ ਕੇਸ ਵਿਚ ਵੀ ਤਜਰਬਾ ਹੋਇਆ ਹੈ ਲੋਕਾਂ ਦੇ ਜਥੇਬੰਦਕ ਇਕੱਠ ਤੇ ਟੇਕ ਰੱਖਕੇ ਹੀ ਹੋ ਸਕਦਾ ਹੈ । ਸਾਰੇ ਤਬਕਿਆਂ/ਵਰਗਾਂ ਦੀਆਂ ਲੋਕਪੱਖੀ ਜਥੇਬੰਦੀਆਂ ਦੇ ਬਣਨ ਅਤੇ ਉਨ੍ਹਾਂ ਦੇ ਵਧਾਰੇ-ਪਸਾਰੇ ਦੀ ਅਣਸਰਦੀ ਲੋੜ ਹੈ । ਪ੍ਰਚਾਰ ਦੇ ਨਾਲ ਨਾਲ ਅਜਿਹੀਆਂ ਠੋਸ ਘੋਲ ਸਰਗਰਮੀਆਂ ਹੀ ਲੋਕਾਂ ਨੂੰ ਚੇਤੰਨ ਕਰਨ 'ਚ ਵੱਧ ਕਾਰਗਰ ਹੋ ਸਕਦੀਆਂ ਹਨ।

ਪੇਸ਼ਕਸ਼ : ਅੰਮ੍ਰਿਤਪਾਲ ਮਾੜੀ
ਕਨਵੀਨਰ, ਅਮਰਜੀਤ ਸਿੰਘ ਕਤਲ ਕਾਂਡ ਵਿਰੋਧੀ ਐਕਸ਼ਨ ਕਮੇਟੀ

ਲੋਕਾਂ ਨੂੰ ਬੁੱਧੂ ਬਨਾਉਣ ਲਈ ਲੱਖਾਂ ਰੁਪਿਆ ਅਖਬਾਰਾਂ ਵਿੱਚ ਮਸ਼ਹੂਰੀ ਤੇ ਖਰਚ ਕਰਨ ਵਾਲੇ

# ਅਖੌਤੀ ਤਾਂਤਰਿਕ ਅਜਮਲ ਖਾਂ ਦੀ ਜੇਲ੍ਹ ਯਾਤਰਾ

ਜਸਵੰਤ ਜੀਰਖ

ਅਖੌਤੀ ਬੰਗਾਲੀ ਤਾਂਤਰਿਕ ਅਜ਼ਮਲ ਖਾਂ ਜੋ ਲੁਧਿਆਣਾ ਵਿਖੇ ਧਿਆਨ ਸਿੰਘ ਕੰਪਲੈਕਸ ਵਿੱਚ ਆਪਣਾ ਅੱਡਾ ਜਮਾਈ ਬੈਠਾ ਸੀ, ਨੂੰ ਉਸਦੀ ਤਾਂਤਰਿਕ ਵਿਦਿਆ ਜੇਲ੍ਹ ਜਾਣੋ ਨਾ ਰੋਕ ਸਕੀ। ਜਿਸ ਅਖੌਤੀ ਇਲਮ ਅਤੇ ਦੇਵਤਿਆਂ ਦੇ ਨਾਂ ਤੇ ਲੋਕਾਂ ਨੂੰ ਬੁੱਧੂ ਬਣਾ ਕੇ ਲੁੱਟ ਰਿਹਾ ਸੀ, ਉਹ ਇਲਮ ਤੇ ਦੇਵਤੇ ਇਸਨੂੰ ਨਹੀਂ ਬਚਾ ਸਕੇ ।

ਘਟਨਾ ਭਾਂਵੇਂ ਅਖਬਾਰਾਂ ਦੀ ਸੁਰਖੀ ਬਣ ਚੁੱਕੀ ਹੈ ਪਰ ਤਰਕਸ਼ੀਲ ਪਾਠਕਾਂ ਦੇ ਧਿਆਨ ਹਿੱਤ ਲਿਆਉਣ ਲਈ ਇਸ ਬਾਰੇ ਵਿਸਥਾਰ ਨਾਲ ਜਾਣਕਾਰੀ ਸਬੰਧਤ ਪੁਲਸ ਸਟੇਸ਼ਨ ਚੋਂ ਲਈ ਗਈ। ਘਟਨਾ ਦਾ ਵੇਰਵਾ ਦੱਸਦਿਆਂ ਲੁਧਿਆਣਾ ਦੀ ਥਾਨਾ ਡਵੀਜ਼ਨ ਨੰਬਰ 5 ਵਿੱਚ ਤਾਇਨਾਤ ਸ: ਕੁਲਦੀਪ ਸਿੰਘ ਏ.ਐਸ.ਆਈ. ਨੇ ਦੱਸਿਆ ਕਿ ਉਹਨਾਂ ਕੋਲ ਸ੍ਰੀ ਵਿਨੋਦ ਕੁਮਾਰ ਪੁੱਤਰ ਸ੍ਰੀ ਰਾਮ ਰੱਖਾ ਵਾਸੀ ਹੈਬੋਵਾਲ ਕਲਾਂ ਨੇ ਰਿਪੋਰਟ ਕੀਤੀ ਕਿ ਉਸ ਨਾਲ ਅਜਮਲ ਖਾਂ ਤਾਂਤਰਿਕ ਨੇ 27000 ਰੁਪਏ ਦੀ ਠੱਗੀ ਮਾਰ ਲਈ ਹੈ। ਵਿਨੋਦ ਕੁਮਾਰ ਇੰਡੀਅਨ ਬੈਂਕ, ਘੰਟਾ ਘਰ ਚੌਂਕ, ਲੁਧਿਆਣਾ ਵਿੱਚ ਬਤੌਰ ਕੈਸ਼ੀਅਰ ਲੱਗਾ ਹੋਇਆ ਹੈ । ਸ੍ਰੀ ਵਿਨੋਦ ਕੁਮਾਰ ਨੇ ਐਫ.ਆਈ.ਆਰ. ਨੰਬਰ 253 ਅਨੁਸਾਰ ਹਕੀਕਤ ਬਿਆਨ ਕਰਦਿਆਂ ਕਿਹਾ ਕਿ ਮੈਂ ਆਪਣੀ ਪਤਨੀ ਕਾਜਲ ਵਰਮਾ ਨੂੰ ਕੋਚਿੰਗ ਸੈਂਟਰ ਦਾ ਕੰਮ ਸ਼ੁਰੂ ਕਰਕੇ ਦੇਣਾ ਚਾਹੁੰਦਾ ਸੀ ਪਰ ਮੇਰਾ ਇਹ ਕੰਮ ਸੈੱਟ ਨਹੀਂ ਸੀ ਹੋ ਰਿਹਾ। ਮਿਤੀ 31.5.99 ਨੂੰ ਅਖਬਾਰ ਵਿੱਚ ਬੰਗਾਲੀ ਤਾਂਤਰਿਕ, ਧਿਆਨ ਸਿੰਘ ਕੰਪਲੈਕਸ 21 ਜੀ ਲੁਧਿਆਣਾ ਦਾ ਇਸ਼ਤਿਹਾਰ ਪੜ੍ਹਿਆ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਕਿਸੇ ਵੀ ਸਮੱਸਿਆ, ਘਰੇਲੂ ਪਰੇਸ਼ਾਨੀ, ਅਦਾਲਤੀ ਝਗੜੇ ਆਦਿ ਉਪਾਅ ਕਰਕੇ ਹੱਲ ਕੀਤੇ ਜਾ ਸਕਦੇ ਹਨ।

ਮਿਤੀ 4.6.99 ਨੂੰ ਸ਼ਾਮ 5 ਵਜੇ ਮੈਂ ਤਾਂਤਰਿਕ ਦੇ ਉਪਰੋਕਤ ਟਿਕਾਣੇ ਤੇ ਪੁੱਜ ਗਿਆ। ਉਥੇ ਪਹਿਲਾਂ ਇਕ ਚੇਲੇ ਪਾਸੋਂ 100 ਰੁਪਏ ਦੀ ਪਰਚੀ ਕਟਵਾਈ ਤੇ ਫਿਰ ਅੱਗੇ ਅਜਮਲ ਖਾਂ ਕੋਲ ਪੁੱਜਾ ਜੋ ਅੱਗੇ ਇਕ ਹੋਰ ਕਮਰੇ ਵਿਚ ਬੈਠਾ ਸੀ। ਉਥੇ ਸਾਰੀ ਸਮੱਸਿਆ ਉਸ ਨੂੰ ਦੱਸੀ ਗਈ ਅਤੇ ਉਸ ਨੇ ਕਿਹਾ ਕੱਲ ਮਿਤੀ 5.6.99 ਨੂੰ ਸੁਬ੍ਹਾ 11 ਵਜੇ - ਦੋ ਫੁੱਲਾਂ ਦੇ ਹਾਰ, ਇਕ ਸੈਂਟ ਦੀ ਸ਼ੀਸ਼ੀ ਤੇ 2700 ਰੁ: ਲੈ ਕੇ ਆਵੋ। ਤੁਹਾਡਾ ਉਪਾਅ ਕਰ ਦਿਤਾ ਜਾਵੇਗਾ। ਮੈਂ ਘਰ ਜਾ ਕੇ ਸਾਰੀ ਕਹਾਣੀ ਆਪਣੀ ਪਤਨੀ ਨੂੰ ਦੱਸੀ ਤੇ ਉਸਨੇ ਕਿਹਾ ਕਿ ਉਪਾਅ ਕਰਵਾ ਲੈਣਾ ਚਾਹੀਦਾ ਹੈ । ਸੋ ਮੈਂ 5.6.99 ਨੂੰ 11 ਵਜੇ ਸਾਰਾ ਸਮਾਨ ਤੇ ਪੈਸੇ ਲੈ ਕੇ ਬਾਬੇ ਕੋਲ ਪਹੁੰਚ ਗਿਆ। ਉਸਨੇ ਸਾਰਾ ਸਮਾਨ ਤੇ ਰੁਪਏ ਜਮਾਂ ਕਰਵਾਉਣ ਲਈ ਕਿਹਾ ਜੋ ਮੈਂ ਉਸ ਨੂੰ ਦੇ ਦਿੱਤਾ।

ਉਸਨੇ ਧੂਫ ਆਦਿ ਲਗਾਕੇ ਫੁੱਲ, ਇਕ ਮਿੱਟੀ ਦੀ ਮਟਕੀ ਵਿਚ ਪਾ ਦਿੱਤੇ ਤੇ ਸੈਂਟ ਦਾ ਛਿੜਕਾ ਕੀਤਾ। ਮੈਨੂੰ ਕਿਹਾ ਕਿ ਕਾਗਜ਼ ਉਪਰ ਆਪਣੀਆਂ ਸਮੱਸਿਆਵਾਂ ਲਿਖ ਦੇਵੋ ਜੋ ਮੈਂ ਲਿਖ ਦਿੱਤੀਆਂ। ਫਿਰ ਮੇਰੇ ਹੱਥ ਧਾਗੇ ਨਾਲ ਬੰਨ ਦਿੱਤੇ ਗਏ । ਥੋੜੀ ਦੇਰ ਬਾਦ ਮੰਤਰ ਪੜਨ ਤੋਂ ਬਾਅਦ ਉਸਨੇ ਮਟਕੀ ਨੂੰ ਹੱਥ ਲਾਇਆ ਜਿਸ ਵਿਚੋਂ ਅੱਗ ਨਿਕਲੀ ਤੇ ਬਾਬੇ ਨੇ ਕਿਹਾ ਕਿ ਦੇਵਤਾ ਪ੍ਰਗਟ ਹੋ ਗਏ ਹਨ ਤੇ ਖੁਸ਼ ਹਨ। ਹੁਣ ਜੇਕਰ ਮਟਕੀ ਘੁੰਮ ਗਈ ਤਾਂ ਤੁਹਾਡਾ ਕੰਮ ਹੋ ਜਾਵੇਗਾ ਜੇ ਨਾ ਘੁੰਮੀ ਤਾਂ ਨਹੀਂ ਹੋਵੇਗਾ, ਥੋੜ੍ਹੀ ਦੇਰ ਬਾਅਦ ਕਿਹਾ ਕਿ ਮਟਕੀ ਘੁੰਮ ਨਹੀਂ ਰਹੀ, ਦੇਵਤਾ ਨਰਾਜ਼ ਹੈ। ਉਸ ਨੂੰ ਖੁਸ਼ ਕਰਨ ਲਈ 12 ਬੱਕਰਿਆਂ ਦੀ ਬਲੀ ਦੇਣੀ ਪਵੇਗੀ ਤੇ ਨਾਲ ਹੀ ਮਟਕੀ ਨੂੰ ਹਿਲਾਕੇ ਪੁੱਛਿਆ ਕਿ ਬੱਕਰਿਆਂ ਦੀ ਬਲੀ ਤੋਂ ਬਾਅਦ ਕੰਮ ਹੋ ਜਾਵੇਗਾ ? ਤਾਂ ਮਟਕੀ ਹਿੱਲੀ, ਫਿਰ ਉਸ ਨੇ ਕਿਹਾ ਕਿ ਕੰਮ ਹੋ ਜਾਵੇਗਾ। 12 ਬੱਕਰਿਆਂ ਦੀ ਕੀਮਤ 25000 (ਪੱਚੀ ਹਜ਼ਾਰ ਰੁਪਏ) ਬਣਦੀ ਹੈ ਉਸ ਦਾ ਪ੍ਰਬੰਧ ਕਰੋ ਤੇ ਨਾਲ ਹੀ ਕਿਹਾ ਕਿ ਜੇਕਰ ਪ੍ਰਬੰਧ ਨਾ ਕੀਤਾ ਤਾਂ ਘਰ ਵਿਚ ਕਿਸੇ ਆਦਮੀ ਦੀ ਮੌਤ ਹੋ ਸਕਦੀ ਹੈ । ਮੈਂ ਡਰਦੇ ਮਾਰੇ ਨੇ ਬੈਂਕ ਆਫ ਪੰਜਾਬ ਵਿਚੋਂ 25000 ਰੁਪਏ ਕਢਵਾਕੇ ਬਾਬੇ ਕੋਲ ਪੁੱਜਾ ਤੇ ਬਾਬੇ ਨੂੰ ਰੁਪਏ ਦੇ ਦਿੱਤੇ । ਰੁਪਏ ਲੈਣ ਤੋਂ ਬਾਅਦ ਉਸ ਨੇ ਕਿਹਾ ਕਿ ਤੁਸੀਂ ਕੱਲ ਨੂੰ 11 ਵਜੇ ਕੁਝ ਸਮਾਨ ਮੇਰੇ ਕੋਲੋਂ ਆ ਕੇ ਲੈ ਜਾਇਓ । ਉਸ ਸਮੇਂ ਮੈਨੂੰ ਤਵੀਤ ਤੇ ਇਕ ਪੁੜੀ ਵਿੱਚ ਹਰੇ ਰੰਗ ਦੇ ਦਾਣੇ ਦੇ ਦਿੱਤੇ। ਤਵੀਤ ਦਰਖਤ ਉਪਰ ਰੱਖਣ ਅਤੇ ਹਰੇ ਰੰਗ ਦੇ ਦਾਣਿਆਂ ਨਾਲ ਇਸ਼ਨਾਨ ਕਰਨ ਲਈ ਕਿਹਾ। ਉਸ ਦੇ ਦੱਸੇ ਅਨੁਸਾਰ ਸਭ ਕੁੱਝ ਕਰ ਦਿੱਤਾ ਗਿਆ। ਪਰ ਜਦੋਂ ਇਸ਼ਨਾਨ ਕਰਨ ਲਈ ਕਾਗਜ ਵਿਚੋਂ ਦਾਣੇ ਨਿਕਾਲਣ ਲੱਗਾ ਤਾਂ ਉਸ ਵਿਚੋਂ ਦਾਣੇ ਗਾਇਬ ਸਨ । ਮੈਂ ਉਸ ਵੇਲੇ ਫਿਰ ਬਾਬੇ ਕੋਲ ਪੁੱਜਾ ਤੇ ਇਸ ਬਾਰੇ ਪੁੱਛਿਆ ਕਿ ਦਾਣੇ ਗੁੰਮ ਕਿਉਂ ਹੋ ਗਏ ਹਨ ਤਾਂ ਉਸ ਨੇ ਕਿਹਾ ਕਿ ਤੁਹਾਡੇ ਕੋਲੋ ਕੋਈ ਗਲਤੀ ਹੋ ਗਈ ਹੈ, ਜਿਸ ਕਰਕੇ ਦੇਵਤਾ ਦੁਬਾਰਾ ਨਰਾਜ ਹੋ ਗਿਆ ਹੈ । ਹੁਣ ਪੂਜਾ ਦੀ ਉਹੀ ਵਿਧੀ ਦੁਬਾਰਾ ਕਰਨੀ ਪਵੇਗੀ ਤੇ 25000 ਰੁਪਏ ਦੁਬਾਰਾ ਦੇਣੇ ਪੈਣਗੇ ਬੱਕਰਿਆਂ ਦੀ ਬਲੀ ਵਾਸਤੇ । ਮੈਂ ਘਬਰਾ ਗਿਆ ਤੇ ਸਮਝ ਗਿਆ ਕਿ ਇਹ ਮੇਰੇ ਨਾਲ ਠੱਗੀ ਮਾਰ ਰਿਹਾ ਹੈ ਤੇ ਝਾਂਸੇ ਵਿਚ ਲੈ ਕੇ ਹੋਰ ਰੁਪਏ ਬਟੋਰਨਾ ਚਾਹੁੰਦਾ ਹੈ। ਮੈਂ ਤੁਰੰਤ ਆਪਣੇ ਘਰ ਪੁੱਜਾ ਤੇ ਫਿਰ ਵਾਪਸ ਉਸ ਪਾਸ ਜਾ ਕੇ ਆਪਦੇ ਰੁਪਏ ਮੰਗੇ। ਰੁਪਏ ਮੰਗਣ ਤੇ ਉਹ ਧਮਕੀਆਂ ਦੇਣ ਲੱਗਾ ਕਿ ਮੈਂ ਤੇਰੇ ਮਗਰ ਦੇਵਤੇ ਪਾ ਦੇਵਾਂਗਾ ਜੋ ਤੈਨੂੰ ਖਤਮ ਕਰ ਦੇਣਗੇ । ਜੋ ਰੁਪਏ ਬੈਂਕ ਆਫ ਪੰਜਾਬ 'ਚੋਂ ਕਢਵਾਕੇ ਦਿੱਤੇ ਸਨ ਉਹਨਾਂ ਵਿਚ 100-100 ਰੁਪਏ ਦੇ ਨੋਟਾਂ ਦੇ ਦੋ ਪੈਕਟ ਅਤੇ 5000 ਰੁਪਏਂ ਦੀ ਇੱਕ ਗੁੱਟੀ ਸੀ, ਜਿਹਨਾਂ ਤੇ ਬੈਂਕ ਆਫ ਪੰਜਾਬ ਦੀ ਮੋਹਰ ਲੱਗੀ ਹੋਈ ਸੀ। ਜਦੋਂ ਬਾਬਾ ਧਮਕੀਆਂ ਤੇ ਉੱਤਰ ਆਇਆ ਤਾਂ ਵਿਨੋਦ ਕੁਮਾਰ ਨੇ ਉਪਰੋਕਤ ਸਾਰੀ ਕਹਾਣੀ ਉਸ ਏਰੀਏ ਦੇ ਸਬੰਧਤ ਥਾਣੇ (ਨੰਬਰ 5) ਵਿਚ ਜਾ ਕੇ ਦੱਸੀ। ਜਿਸ ਅਨੁਸਾਰ ਧਾਰਾ 420/506 ਆਈ.ਪੀ.ਸੀ. ਅਧੀਨ ਕੇਸ ਦਰਜ ਕਰਕੇ ਅਗਲੀ ਕਾਰਵਾਈ ਕੀਤੀ ਗਈ ।

ਸ: ਕੁਲਦੀਪ ਸਿੰਘ ਏ.ਐਸ.ਆਈ. ਦੇ ਦੱਸਣ ਮੁਤਾਬਿਕ ਪੁਲੀਸ ਨੇ ਧਿਆਨ ਸਿੰਘ ਕੰਪਲੈਕਸ ਵਿਚ ਉਪਰੋਕਤ ਤਾਂਤਰਿਕ ਦੇ ਛਾਪਾ ਮਾਰਿਆ ਤੇ ਉਸਨੂੰ ਗ੍ਰਿਫਤਾਰ ਕਰਕੇ ਥਾਣੇ ਲਿਆਂਦਾ ਗਿਆ। ਉਸਦੀ ਤਲਾਸ਼ੀ ਲੈਣ ਤੇ ਸਾਰੇ ਰੁਪਏ ਉਸ ਪਾਸੋਂ ਵਸੂਲ ਕਰਕੇ ਵਿਨੋਦ ਕੁਮਾਰ ਨੂੰ ਦੇ ਦਿੱਤੇ ਗਏ ਅਤੇ ਤਾਂਤਰਿਕ ਨੂੰ ਜੇਲ੍ਹ ਭੇਜ ਦਿੱਤਾ ਹੈ ਪੁਲੀਸ ਤਫਤੀਸ਼ ਵਿਚ ਬਾਬੇ ਨੇ ਮੰਨਿਆ ਕਿ ਇਸ ਮਹੀਨੇ ਉਸਨੇ 82000 ਰੁਪਏ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਆਪਣੀ ਮਸ਼ਹੂਰੀ ਕਰਵਾਉਣ ਤੇ ਖਰਚ ਕੀਤੇ ਹਨ । ਕੁਲਦੀਪ ਸਿੰਘ ਨੇ ਕਿਹਾ ਕਿ ਜਿਹੜੇ ਦੇਵਤਿਆਂ ਦੀ ਧਮਕੀ ਦੇ ਕੇ ਇਹ ਲੋਕਾਂ ਨੂੰ ਲੁਟਦਾ ਸੀ, ਉਹਨਾਂ ਵਿਚੋ ਕੋਈ ਵੀ ਦੇਵਤਾ ਇਸਦੀ ਮਦਦ ਤੇ ਕਿਉਂ ਨਹੀਂ ਆਇਆ? ਉਸਨੇ ਕਿਹਾ ਕਿ ਤੁਹਾਡੀ ਤਰਕਸ਼ੀਲ ਸੁਸਾਇਟੀ ਇਸ ਸਬੰਧੀ ਵਾਕਿਆ ਹੀ ਬਹੁਤ ਚੰਗਾ ਕੰਮ ਕਰ ਰਹੀ ਹੈ ਪਰ ਲੋਕ ਫਿਰ ਵੀ ਨਹੀਂ ਸਮਝ ਰਹੇ । ਉਸਨੇ ਕਈ ਪੁਲਸ ਕਰਮਚਾਰੀਆਂ ਤੇ ਵੀ ਗਿਲਾ ਪ੍ਰਗਟ ਕੀਤਾ ਕਿਉਂਕਿ ਇਹ ਖੁਦ ਅਜਿਹੇ ਠੱਗਾਂ ਦੀ ਚੁੰਗਲ ਵਿਚ ਫਸ ਜਾਂਦੇ ਹਨ ਤੇ ਇਹਨਾਂ ਡੇਰਿਆਂ ਆਦਿ ਤੇ ਵੀ ਜਾਂਦੇ ਹਨ। ਉਸਨੇ ਹੋਰ ਵੀ ਕਈ ਅਜਿਹੇ ਪਖੰਡੀ ਬਾਬਿਆਂ ਬਾਰੇ ਦੱਸਿਆ ਅਤੇ ਤਰਕਸ਼ੀਲ ਸੁਸਾਇਟੀ ਨੂੰ ਉਹਨਾਂ ਦੇ ਪਾਖੰਡ ਲੋਕਾਂ 'ਚ ਨੰਗੇ ਕਰਕੇ ਲੋਕਾਂ ਨੂੰ ਵੱਧ ਤੋਂ ਵੱਧ ਜਾਗਰਿਤ ਕਰਨ ਤੇ ਜੋਰ ਦੇਣ ਲਈ ਕਿਹਾ।

ਸ.ਫਾ 28ਦੀ ਬਾਕੀ

ਦੇ ਵਿਕਾਸ ਵਿਚ ਵਿਰੋਧ ਵਿਕਾਸ ਜਾਂ ਜੀਵਾਂ ਨੂੰ ਜਾਂ ਆਦਮੀ ਨੂੰ ਆਪਣੇ ਹੱਕ ਹਾਸਲ ਕਰਨ ਲਈ ਸੰਘਰਸ਼ ਤਾਂ ਕਰਨਾ ਪੈਂਦਾ ਹੈ ਪਰੰਤੂ ਬਿਨਾਂ ਸੋਚੇ ਜਾਂ ਬਿਨਾਂ ਕਿਸੇ ਗਣਿਤਕ ਅਤੇ ਵਿਗਿਆਨਕ ਆਧਾਰ ਤੇ ਇਨ੍ਹਾਂ ਸ਼ਬਦਾਂ ਨੂੰ ਹਰ ਥਾਂ ਤੇ ਵਰਤੀ ਜਾਣਾ ਇੰਜ ਜਾਪਦਾ ਹੈ ਜਿਵੇਂ ਧਰਮਾਂ ਵਿੱਚ ਵਿਸ਼ਵਾਸ ਰੱਖਣ ਵਾਲੇ ਲੋਕ ਆਪਣੇ ਰੱਬ ਜਾਂ ਦੇਵਤੇ ਨੂੰ ਅਕਾਰਨ ਹਰ ਥਾਂ ਘਸੋੜੀ ਜਾਂਦੇ ਹਨ। ਇਹ ਵੀ ਸਮਝਿਆ ਜਾਵੇ ਕਿ ਹਰ ਕਣ ਦਾ ਵਿਰੋਧੀ ਕਣ ਨਹੀਂ ਹੈ ਅਤੇ ਇਸੇ ਤਰ੍ਹਾਂ ਹਰ ਬਲ ਜਾਂ ਸ਼ਕਤੀ ਦਾ ਵਿਰੋਧੀ ਬਲ ਨਹੀਂ ਹੈ । ਤੇ ਪ੍ਰਕਿਰਤੀ ਦੇ ਨਿਯਮਾਂ ਵਿਚ ਜਿਵੇਂ ਰੱਬ ਨਹੀਂ ਵਾੜਿਆ ਜਾ ਸਕਦਾ ਇਵੇਂ ਹੀ ਵਿਰੋਧ ਵਿਕਾਸ ਦੇ ਸੰਕਲਪ ਨੂੰ ਬਿਨਾਂ ਪ੍ਰਮਾਣ ਜਾਂ ਕਾਰਨ ਅਸੀਂ ਨਿਰਜੀਵ ਪਦਾਰਥ ਵਿਚ ਸ਼ਾਮਿਲ ਨਹੀਂ ਕਰ ਸਕਦੇ । ਗੁਰੂਤਾ ਬਲ ਕੇਵਲ ਖਿੱਚ ਬਲ ਹੈ । ਇਸ ਦਾ ਕੋਈ ਵੀ ਧੱਕ ਬਲ ਨਹੀਂ। ਫੋਟਾਨ ਕਣਾਂ ਦਾ ਕੋਈ ਵਿਰੋਧੀ ਕਣ ਨਹੀਂ । ਇਕ ਮਜਬੂਤ ਬਲ ਕੁਆਰਕਾਂ ਵਿਚਾਲੇ ਕੰਮ ਕਰਦਾ ਹੈ ਇਸ ਦਾ ਕੋਈ ਵਿਰੋਧੀ ਬਲ ਨਹੀਂ। ਕਮਜੋਰ ਬਲ ਤਾਂ ਕਮਜੋਰ ਹੈ ਉਸ ਦੀ ਮਜਬੂਤ ਬਲ ਨਾਲ ਕੀ ਤੁਲਣਾ । ਨਾਲੇ ਕਮਜੋਰ ਬਲ ਕੋਈ ਧੱਕ ਬਲ ਨਹੀਂ । ਇਹ ਤਾਂ ਕਿਸੇ ਰਿਐਕਸ਼ਨ ਦੀ ਵੱਧ ਸਮੇਂ ਤੱਕ ਹੁੰਦੀ ਪ੍ਰਕਿਰਿਆ ਹੈ .... ਆਦਿਕ ।

ਪੁਸਤਕ ਪੰਨਾ 69-70 ਤੇ ਗੁਰੂਤਾ ਬਲ ਬਾਰੇ ਜੋ ਕੁਝ ਵੀ ਲਿਖਿਆ ਹੈ ਉਸ ਵਿਚੋਂ ਬਹੁਤਾ ਕੁਝ ਫਿਜਿਕਸ ਦੇ ਮੱਦੇ ਨਜ਼ਰ ਗਲਤ ਬਿਆਨੀ ਹੈ । ਪੰਨਾ 72 ਤੇ ਨਿਉਕਲੀ ਕਣਾਂ ਵਿਚਾਲੇ ਕਮਜੋਰ ਸ਼ਕਤੀ ਦੁਆਰਾ ਧੱਕ ਬਲ ਪ੍ਰਦਾਨ ਕਰਕੇ ਦੂਰੀ ਬਣਾਈ ਰੱਖਣਾ ਸਰਾਸਰ ਗਲਤ ਧਾਰਣਾ ਹੈ । ਪੰਨਾ 73 ਨਿਗ੍ਹਾ ਦੀ ਸਪੀਡ 100 ਕਿ:ਮੀ: ਪ੍ਰਤੀ ਸੈਕਿੰਡ ਰੱਖਣਾ ਕਿੱਧਰ ਦਾ ਭੌਤਿਕ ਵਿਗਿਆਨ ਹੈ । ਨਿਗ੍ਹਾ ਕੋਈ ਤੁਰਨ ਵਾਲੀ ਵਸਤੂ ਨਹੀਂ ਇਹ ਤਾਂ ਅੱਖ ਬਾਹਰੋਂ ਆ ਰਹੇ ਪ੍ਰਕਾਸ਼ ਨੂੰ ਪ੍ਰਾਪਤ ਕਰਦੀ ਹੈ । ਇਸ ਤੋਂ ਅੱਗੇ ਪੰਨਾ 73-74 ਤੇ ਰੈਲੇਟਿਵਟੀ ਬਾਰੇ ਤਾਂ ਬੜੇ ਹੀ ਗਲਤ ਸੰਕਲਪ ਲਿਖੇ ਗਏ ਹਨ। ਤਾਈਚੋਨ ਨਾਮਕ ਕੋਈ ਕਣ ਅਜੇ ਲੱਭੇ ਨਹੀਂ ਗਏ, ਕੇਵਲ ਕਲਪਿਤ ਕੀਤੇ ਗਏ ਹਨ । ਪੰਨਾ 74 ਤੇ ਲਿਖਿਆ ਹੈ ਕਿ ਜੇਕਰ ਕਿਸੇ ਭਾਰ ਵਾਲੀ ਵਸਤੂ ਨੂੰ ਰੋਸ਼ਨੀ ਵਾਂਗ ਦੌੜਾਇਆ ਜਾਵੇ ਤਾਂ ਉਸਦਾ ਕੁਝ ਨਹੀਂ ਬਚੇਗਾ। ਇਹ ਗਲਤ ਬਿਆਨੀ ਹੈ ਅਤੇ ਆਈਨਸਟਾਈਨ ਦੀ ਵਿਸ਼ਿਸ਼ਟ ਸਪੇਖਕਤਾ (Special Relativity) ਦੀ ਵਿਸ਼ੇਸ਼ ਸਮਝ ਮੰਗਦੀ ਹੈ । ਸੱਚਾਈ ਇਹ ਹੈ ਕਿ ਜੋ ਵਸਤੂ ਲਗਭਗ ਰੋਸ਼ਨੀ ਦੀ ਚਾਲ ਨਾਲ ਇਕਸਾਰ ਦਰ ਤੇ ਦੌੜਦੀ ਹੈ, ਕੇਵਲ ਸਾਡੇ ਵਾਸਤੇ ਉਹ ਦੌੜ ਰਹੀ ਹੈ ਆਪਣੇ ਆਪ ਵਿਚ ਤਾਂ ਉਹ ਇਕ ਜੜ੍ਹਤਵੀ ਫਰੇਮ (Inertial Frame) ਹੀ ਹੈ ਤੇ ਆਪਣੇ ਆਪ ਨੂੰ ਉਹ ਠੀਕ ਠਾਕ ਜਾਪੇਗੀ ਜਿਵੇਂ ਇਥੇ ਅਸੀਂ ਆਪਣੇ ਆਪ ਨੂੰ ਦੇਖਦੇ ਹਾਂ। ਅਸੀਂ ਜਦੋਂ ਉਸ ਦੌੜਦੀ ਵਸਤ ਵੱਲ ਦੇਖਾਂਗੇ ਤਾਂ ਸਾਨੂੰ ਉਹ ਬਿੰਦੂ ਨੁਮਾ ਛੋਟੀ ਹੋ ਗਈ ਦਿਸੇਗੀ ਅਤੇ ਉਸਨੂੰ ਉਲਟ ਰੂਪ ਵਿਚ ਸਾਡਾ ਸਭ ਕੁਝ ਛੋਟਾ ਹੋ ਗਿਆ ਜਾਪੇਗਾ । ਬਾਕੀ ਇਨ੍ਹਾਂ ਦੋਨਾਂ ਪੰਨਿਆਂ ਵਿਚ ਅਤੇ ਪੰਨਾ 103 ਤੋਂ 106 ਵਿੱਚ ਸਪੈਸ਼ਲ ਰੈਲੇਟਿਵਟੀ ਅਤੇ ਜਨਰਲ ਰੈਲੇਟਿਵਟੀ ਨੂੰ ਰਲਗੱਡ ਕੀਤਾ ਗਿਆ ਹੈ । ਪਦਾਰਥ ਪੁਲਾੜ, ਸਮੇਂ ਅਤੇ ਰਫਤਾਰ ਬਾਰੇ ਆਜਾਦ ਦੀਆਂ ਧਾਰਨਾਵਾਂ ਠੀਕ ਨਹੀਂ ਹਨ ।

ਹੱਥਲੇ ਲੇਖ ਵਿਚ ਆਜਾਦ ਦੀ ਪੁਸਤਕ "ਸ੍ਰਿਸ਼ਟੀ ਅਤੇ ਰੱਬ ਦਾ ਸੰਕਲਪ" ਦੀ ਸਾਰੀ ਸਮੀਖਿਆ ਨਹੀਂ ਕੀਤੀ ਜਾ ਸਕਦੀ । ਇਹ ਤਾਂ ਕੇਵਲ ਉਸਦੀਆਂ ਧਾਰਨਾਵਾਂ ਬਾਰੇ ਕੁਝ ਟਿੱਪਣੀਆਂ ਹਨ ਜੋ ਅਜਾਦ ਦੇ ਤਰਕਸ਼ੀਲ (ਨਵੰਬਰ-ਦਸੰਬਰ 1998) ਵਿਚ ਛਪੇ ਲੇਖ ਨਾਲ ਸਬੰਧਤ ਹਨ ।

—

ਸ਼ੌਂਕੀਆਂ ਦਾ ਕੋਨਾ

# ਆਓ ਜਾਣੀਏ ਸੂਰਜ ਤੇ ਇਸਦੇ ਪ੍ਰਕਾਸ਼ ਬਾਰੇ

ਪੇਸ਼ਕਸ਼ : ਰਾਜਿੰਦਰ ਜੱਸਲ

ਸੂਰਜ ਸਭ ਤੋਂ ਸਪਸ਼ਟ ਅਤੇ ਵੱਡਾ ਊਰਜਾ ਦਾ ਸ੍ਰੋਤ ਹੈ। ਧਰਤੀ ਦੀ ਸਤ੍ਹਾ ਤੇ ਹਵਾ ਦਾ ਵਹਾਓ, ਜਲ ਚੱਕਰ ਅਤੇ ਜੀਵਨ ਦੀ ਪ੍ਰਕਿਰਿਆ ਇਸੇ ਊਰਜਾ ਨਾਲ ਚਲਦੀ ਹੈ । ਇਹ ਜੀਵਨ ਨੂੰ ਕਾਇਮ ਰੱਖਦੀ ਹੈ । ਇਸੇ ਊਰਜਾ ਨਾਲ ਪੌਦੇ ਆਪਣਾ ਭੋਜਨ ਪ੍ਰਕਾਸ਼ ਸੰਸਲੇਸ਼ਨ ਦੀ ਕਿਰਿਆ ਰਾਹੀਂ ਬਣਾਉਂਦੇ ਹਨ। ਇਸੇ ਭੋਜਨ ਨਾਲ ਧਰਤੀ ਉੱਤੇ ਸਥਿਤ ਮਨੁੱਖ ਮਾਤਰ ਅਤੇ ਜਾਨਵਰ ਆਪਣਾ ਨਿਰਬਾਹ ਕਰਦੇ ਹਨ। ਸੂਰਜ ਵਲੋਂ ਵਿਕਸਤ ਹੋ ਰਹੀ ਇਹ ਊਰਜਾ ਕਿਥੋਂ ਆਉਂਦੀ ਹੈ। ਆਓ ਜਾਣੀਏ

ਸੂਰਜ ਵਿਚਲੀ ਊਰਜਾ ਦੇ ਸਰੋਤ ਬਾਰੇ ਸੰਨ 1939 ਤੱਕ ਕੋਈ ਪਤਾ ਨਹੀਂ ਲੱਗ ਸਕਿਆ। ਇਸ ਤੋਂ ਪਹਿਲਾਂ ਸੂਰਜ ਵਿਚਲੇ ਨਾ ਖਤਮ ਹੋਣ ਵਾਲੇ ਊਰਜਾ ਦੇ ਭੰਡਾਰਾਂ ਬਾਰੇ ਕਈ ਸਿਧਾਂਤ (Theories) ਤੇ ਵਿਚਾਰ ਹੋਈ । ਕੀ ਸੂਰਜ ਬਲਦੇ ਕੋਲੇ ਦੀ ਅੱਗ ਦਾ ਵੱਡਾ ਗੋਲਾ ਹੋ ਸਕਦਾ ਹੈ ? ਅਸੀਂ ਜਾਣਦੇ ਹਾਂ ਕਿ ਇਹ ਕਥਨ ਸਹੀ ਨਹੀਂ ਹੈ । ਤਾਰਾ ਵਿਗਿਆਨੀਆਂ ਦੇ ਪ੍ਰੇਖਣਾਂ ਤੋਂ ਪਤਾ ਚਲਦਾ ਹੈ ਕਿ ਸੂਰਜ ਦਾ ਪੁੰਜ ਲਗਭਗ $10^{29}$ ਟਨ ਹੈ । ਵਿਗਿਆਨੀਆਂ ਦੀਆਂ ਪ੍ਰੀਕਲਨਾਂ ਅਨੁਸਾਰ ਇੰਨੇ ਵੱਡੇ ਪੁੰਜ ਦੇ ਕੋਲੇ ਦੀ ਮਾਤਰਾ ਸਿਰਫ 5000 ਸਾਲ ਵਿਚ ਹੀ ਬਲ ਬਲ ਕੇ ਖਤਮ ਹੋ ਜਾਵੇਗੀ । ਪਰ ਸੂਰਜ ਵਿੱਚ ਤਾਂ ਇਹ ਬਲਣ ਕਿਰਿਆ ਇਸ ਤੋਂ ਬਹੁਤ ਜ਼ਿਆਦਾ ਸਮੇਂ ਤੋ ਚੱਲ ਰਹੀ ਹੈ । ਸਾਨੂੰ ਪਥਰਾਇਣਾਂ ਦੇ ਰਿਕਾਰਡ ਤੋਂ ਧਰਤੀ ਤੇ ਜੀਵਨ ਦਾ 600 ਮਿਲੀਅਨ (60 ਕਰੋੜ) ਸਾਲ ਪਹਿਲਾਂ ਤੱਕ ਦਾ ਪਤਾ ਲੱਗ ਚੁੱਕਾ ਹੈ । ਇਹ ਜੀਵਨ ਸੂਰਜੀ ਊਰਜਾ ਤੋਂ ਬਿਨਾਂ ਸੰਭਵ ਹੀ ਨਹੀਂ ਸੀ । ਇਹ ਅੰਦਾਜ਼ਾ ਲੱਗ ਚੁੱਕਾ ਹੈ ਕਿ ਸੂਰਜ 7 ਤੋਂ 8 ਬਿਲੀਅਨ ਸਾਲਾਂ ਤੋਂ ਬਲਦਾ ਆ ਰਿਹਾ ਹੈ । ਜੇ ਇਹ ਕੋਲੇ ਦੇ ਰੂਪ ਵਿਚ ਹੁੰਦਾ ਤਾਂ ਹੁਣ ਤੱਕ ਇਹ ਠੰਡੀ ਰਾਖ ਦੇ ਰੂਪ ਵਿਚ ਹੀ ਹੋ ਜਾਂਦਾ ਨਾ ਕਿ ਅੱਜ ਵਰਗਾ ਜਿਹੜਾ ਕਿ ਹਰ ਰੋਜ਼ ਅਸੀਂ ਸਵੇਰੇ ਚੜ੍ਹਦਾ ਦੇਖਦੇ ਹਾਂ ।

ਸੰਨ 1920 ਦੇ ਨੇੜੇ ਤੇੜੇ ਵਿਗਿਆਨੀਆਂ ਨੇ ਇਹ ਖੋਜ ਕੀਤੀ ਕਿ ਗਰਮ ਵਸਤੂਆਂ ਤੋਂ ਨਿਕਲੇ ਪ੍ਰਕਾਸ਼ ਦੀ ਤਰੰਗ ਲੰਬਾਈ ਦਾ ਅਧਿਐਨ ਕਰਕੇ ਵਸਤੂਆਂ ਦੀ ਰਚਨਾ ਬਾਰੇ ਪਤਾ ਲੱਗ ਸਕਦਾ ਹੈ । ਉਦਾਹਰਨ ਦੇ ਤੌਰ ਤੇ ਇਹ ਜਾਣਕਾਰੀ ਪ੍ਰਾਪਤ ਹੋ ਚੁੱਕੀ ਹੈ ਕਿ ਹਰੇਕ ਤੱਤ ਖਾਸ ਰੰਗ ਦਾ ਪ੍ਰਕਾਸ਼ ਜਾਂ ਖਾਸ ਤਰੰਗ ਲੰਬਾਈ ਦਾ ਪ੍ਰਕਾਸ਼ ਛੱਡਦਾ ਹੈ । ਸੂਰਜੀ ਪ੍ਰਕਾਸ਼ ਦੀ ਤਰੰਗ ਲੰਬਾਈ ਦਾ ਅਧਿਐਨ ਕਰਕੇ ਇਹ ਨਿਰਣਾ ਲਿਆ ਜਾ ਚੁੱਕਾ ਹੈ ਕਿ ਸੂਰਜ ਵਿੱਚ ਜਿਆਦਾ ਮਾਤਰਾ ਵਿੱਚ ਹਾਈਡਰੋਜ਼ਨ ਹੀ ਹੈ । ਇਸ ਨਾਲ ਇੱਕ ਮਹੱਤਵਪੂਰਨ ਸਵਾਲ ਪੈਦਾ ਕੀਤਾ ਜਾ ਸਕਦਾ ਹੈ ਕਿ ਕੀ ਹਾਈਡਰੋਜ਼ਨ ਬਲ ਸਕਦੀ ਹੈ ? ਹਾਂ ਹਾਈਡਰੋਜਨ ਆਕਸੀਜਨ ਦੀ ਹੋਂਦ ਵਿੱਚ ਬਲ ਸਕਦੀ ਹੈ । ਇਸ ਵਰਤਾਰੇ ਨੂੰ ਦਾਹਨ (Combustion) ਕਿਹਾ ਜਾਂਦਾ ਹੈ । ਪਰੰਤੂ ਦਾਹਨ ਕਿਰਿਆ ਰਾਹੀਂ ਇੰਨੀ ਊਰਜਾ ਪ੍ਰਾਪਤ ਨਹੀਂ ਹੋ ਸਕਦੀ ਜਿੰਨੀ ਅਸੀਂ ਸੂਰਜ ਤੋਂ ਪ੍ਰਾਪਤ ਕਰਦੇ ਆ ਰਹੇ ਹਾਂ । ਹਾਈਡਰੋਜਨ ਰਾਹੀ ਛੱਡੀ ਊਰਜਾ ਸਬੰਧੀ ਹੋਰ ਕੋਈ ਪ੍ਰਕਿਰਿਆ ਪਤਾ ਲਗਾਉਣਾ ਜ਼ਰੂਰੀ ਸੀ। ਇਸ ਦੀ ਠੀਕ ਵਿਆਖਿਆ ਜਰਮਨ ਭੌਤਿਕ ਵਿਗਿਆਨੀ ਹੈਂਸ ਬੈਥੇ ਨੇ ਸੰਨ 1939 ਵਿੱਚ ਲੱਭੀ । ਬੈਥੇ ਨੇ ਸੁਝਾਇਆਂ ਕਿ ਸੂਰਜ ਦੀ ਕੋਰ ਵਿੱਚ ਹਾਈਡਰੋਜਨ ਦੇ ਨਾਭਿਕ (Nuclei) ਬਹੁਤ ਤੇਜ਼ ਚਾਲ ਨਾਲ ਗਤੀ ਕਰ ਰਹੇ ਹਨ। ਜਦੋਂ ਇਹ ਨਾਭਿਕ ਆਪਸ ਵਿਚ ਸੰਯੋਜਨ ਕਰਕੇ ਇਸ ਤੋਂ ਭਾਰਾ ਤੱਤ ਬਨਾਉਂਦੇ ਹਨ ਤਾਂ ਇਸ ਨਾਲ ਬਹੁਤ ਸਾਰੀ ਊਰਜਾ ਬਾਹਰ ਨਿਕਲਦੀ ਹੈ । ਜਦੋਂ ਧਰਤੀ ਘੁੰਮਦੀ ਘੁੰਮਦੀ ਸੂਰਜ ਸਾਹਮਣੇ ਆਉਂਦੀ ਹੈ ਤਾਂ ਇਸੇ ਊਰਜਾ ਨੂੰ ਅਸੀਂ ਪ੍ਰਾਪਤ ਕਰਦੇ ਹਾਂ ।

ਇਹ ਆਮ ਗੱਲ ਹੈ ਕਿ ਧੁੱਪ ਵਿੱਚ ਛਾਂ ਨਾਲੋਂ ਜ਼ਿਆਦਾ ਗਰਮੀ ਹੁੰਦੀ ਹੈ । ਇਹ ਅਸਲ ਵਿਚ ਇੰਨੀ ਸਧਾਰਨ ਗੱਲ ਹੈ ਕਿ ਅਸੀਂ ਇਸ ਬਾਰੇ ਸੋਚਣ ਲਈ ਕਦੇ ਧਿਆਨ ਨਹੀਂ ਦਿੰਦੇ ਸੂਰਜ ਵੱਖ ਵੱਖ ਤਰੰਗ ਲੰਬਾਈਆਂ ਦਾ ਪ੍ਰਕਾਸ਼ ਛੱਡਦਾ ਹੈ । ਹਰੇਕ ਤਰੰਗ ਲੰਬਾਈ ਸਾਨੂੰ ਪ੍ਰਕਾਸ਼ ਦੇ ਵੱਖ ਵੱਖ ਰੰਗਾਂ ਦੀ ਸੰਵੇਦਨਾ ਦਿੰਦੀ ਹੈ । ਉਦਾਹਰਣ ਦੇ ਤੌਰ ਤੇ ਸਤਰੰਗੀ ਪੀਂਘ ਦੇ ਰੰਗਾਂ ਦਾ ਬਹੁਤ ਸੋਹਣਾ ਬੈਂਡ ਬਣਦਾ ਹੈ । ਇਹ ਰੰਗ ਜਾਮਣੀ, ਫਿਰ ਨੀਲਾ, ਪੀਲਾ ਅਖੀਰ ਵਿਚ ਲਾਲ ਹੁੰਦੇ ਹਨ । ਵੈਂਗਣੀ ਪ੍ਰਕਾਸ਼ ਦੀ ਸਭ ਤੋਂ ਘੱਟ ਤਰੰਗ ਲੰਬਾਈ (0.4 ਮਾਈਕ੍ਰੋਨ) ਹੁੰਦੀ ਹੈ ਅਤੇ ਲਾਲ ਪ੍ਰਕਾਸ਼ ਦੀ ਤਰੰਗ ਲੰਬਾਈ (0.7 ਮਾਈਕ੍ਰੋਨ) ਸਭ ਤੋਂ ਵੱਧ ਹੁੰਦੀ ਹੈ । ਹਰੇ ਰੰਗ ਦੇ ਪ੍ਰਕਾਸ਼ ਦੀ ਤਰੰਗ ਲੰਬਾਈ (0.53 ਮਾਈਕ੍ਰੋਨ) ਹੁੰਦੀ ਹੈ ਜੋ ਵੈਂਗਣੀ ਤੇ ਲਾਲ ਪ੍ਰਕਾਸ਼ ਦਾ ਤਕਰੀਬਨ ਔਸਤ ਹੁੰਦੀ ਹੈ। ਅਸਲ ਵਿਚ ਪੌਦੇ ਜਿਹੜੇ ਪ੍ਰਕਾਸ਼ ਸੰਸਲੇਸ਼ਨ ਕਿਰਿਆ ਰਾਹੀਂ ਭੋਜਨ ਪ੍ਰਾਪਤ ਕਰਦੇ ਹਨ, ਇਹ ਮੁੱਖ ਤੌਰ ਤੇ ਵੈਂਗਣੀ ਤੇ ਲਾਲ ਪ੍ਰਕਾਸ਼ ਹੀ ਸੋਖਦੇ ਹਨ । ਪ੍ਰਕਾਸ਼ ਦੀਆਂ ਬਾਕੀ ਤਰੰਗਾਂ ਮੁੱਖ ਤੌਰ ਤੇ ਹਰਾ ਵਾਪਸ ਪਰਾਵਰਤਿਤ ਹੋਣ ਕਾਰਨ, ਪ੍ਰਕਾਸ਼ ਸੰਸਲੇਸ਼ਨ ਕਰਨ ਵਾਲੇ ਪੌਦੇ ਹਰੇ ਦਿਖਾਈ ਦਿੰਦੇ ਹਨ । ਸੂਰਜ ਤੋਂ ਪ੍ਰਾਪਤ ਪ੍ਰਕਾਸ਼ ਦੀ ਤੀਜਾ ਹਿੱਸਾ ਅਜਿਹਾ ਹੁੰਦਾ ਹੈ ਜਿਸਦੀ ਤਰੰਗ ਲੰਬਾਈ ਲਾਲ ਪ੍ਰਕਾਸ਼ ਨਾਲੋਂ ਵੱਧ ਹੁੰਦੀ ਹੈ ਭਾਵ ਇਨਫਰਾ ਰੈੱਡ ਪ੍ਰਕਾਸ਼ ਹੁੰਦਾ ਹੈ । ਇਨਫਰਾ ਰੈੱਡ ਪ੍ਰਕਾਸ਼ ਆਪਣੇ ਪੱਥ ਵਿਚ ਪਈਆਂ ਵਸਤੂਆਂ ਨੂੰ ਗਰਮ ਕਰਦਾ ਹੈ । ਸੂਰਜੀ ਪ੍ਰਕਾਸ਼ ਵਿਚ ਸਾਡੇ ਵਲੋਂ ਗਰਮੀ ਦਾ ਅਨੁਭਵ ਇਨਫਰਾਰੈੱਡ ਤਰੰਗਾਂ ਦੇ ਪ੍ਰਕਾਸ਼ ਕਾਰਨ ਹੀ ਹੁੰਦਾ ਹੈ ।



# ਮਰਨ ਉਪਰੰਤ ਅੰਗ ਅਤੇ ਸਰੀਰ ਦਾਨ -2

ਮਰਨ ਉਪਰੰਤ ਅੰਗ ਦਾਨ ਕਰਕੇ, ਕਿਸੇ ਜਿਉਂਦੇ ਸਰੀਰ ਵਿੱਚ ਧੜਕਦੇ ਰੱਖ, ਮਰੀਜ ਨੂੰ ਨਵਾਂ ਜੀਵਨ ਦੇਣਾ ਕਿਸੇ ਮਹਾਨ ਕੰਮ ਤੋਂ ਘੱਟ ਨਹੀਂ ਹੈ । ਮੌਤ ਬਾਦ ਅੱਖਾਂ ਦਾਨ ਕਰ, ਕਿਸੇ ਦੇ ਹਨੇਰੇ ਸੰਸਾਰ ਨੂੰ ਚਾਨਣ ਵਿੱਚ ਬਦਲ ਦੇਣ ਦੀ ਸੋਚ ਮਨ ਨੂੰ ਕਿੰਨਾਂ ਸਕੂਨ ਦੇਂਦੀ ਹੈ। ਇਹ ਗੱਲਾਂ ਉਹ ਵਿਅਕਤੀ ਹੀ ਸਮਝ ਸਕਦਾ ਹੈ ਜਿਸ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਚਲਾਈ ਮੌਤ ਉਪਰੰਤ ਅੰਗ ਦਾਨ/ਸਰੀਰ ਦਾਨ ਲਈ ਮੁਹਿੰਮ ਵਿਚ ਫਾਰਮ ਭਰ ਕੇ ਮਨੁੱਖਤਾ ਦੀ ਸੇਵਾ ਪ੍ਰਤੀ ਵਚਨਬੱਧਤਾ ਦਿਖਾਈ ਹੈ। ਬੀਤੇ ਦਿਨ ਖੰਨਾ ਇਕਾਈ ਵਲੋਂ ਇਸ ਸਬੰਧੀ ਸੈਮੀਨਾਰ ਕਰਵਾਇਆ ਗਿਆ ਜਿਸ 'ਚ ਖੰਨਾ ਇਲਾਕੇ ਦੀਆਂ ਵੱਖ ਵੱਖ ਸੰਸਥਾਵਾਂ ਦੇ ਸਰਗਰਮ ਮੈਂਬਰਾਂ, ਬੁੱਧੀਜੀਵੀਆਂ ਅਤੇ ਪਤਵੰਤਿਆਂ ਨੇ ਭਾਗ ਲਿਆ । ਸੈਮੀਨਾਰ ਦੇ ਸ਼ੁਰੂ ਵਿਚ ਮਾਸਟਰ ਮਹਿੰਦਰ ਸਿੰਘ ਨੇ ਅੱਜ ਦੇ ਵਿਗਿਆਨਕ ਯੁੱਗ ਵਿੱਚ ਅੰਗ ਦਾਨ ਦੀ ਮਹੱਤਤਾ ਬਾਰੇ ਜਾਣਕਾਰੀ ਦਿੱਤੀ। ਫਿਰ ਲੁਧਿਆਣਾ ਜੋਨ ਦੇ ਵਿੱਤ ਸਕੱਤਰ ਸ੍ਰੀ ਰਾਕੇਸ਼ ਨੇ ਦੱਸਿਆ ਕਿ ਅਜ ਪੈਸੇ ਦੀ ਦੌੜ ਲੱਗੀ ਹੈ । ਆਪਣਾ ਮੁਨਾਫਾ ਵਧਾਣ ਲਈ ਘਟੀਆ ਵਸਤੂਆਂ ਦਾ ਨਿਰਮਾਣ ਕੀਤਾ ਜਾਂਦਾ ਹੈ ਜੋ ਕਿ ਮਨੁੱਖੀ ਸਿਹਤ ਲਈ ਬਹੁਤ ਹਾਨੀਕਾਰਕ ਹੈ। ਇਸੇ ਤਰ੍ਹਾਂ ਆਵਾਜਾਈ ਦੇ ਸਾਧਨਾਂ ਦੀ ਵਿਉਂਤਬੰਦੀ ਅਤੇ ਸੜਕਾਂ ਦੀ ਮਾੜੀ ਹਾਲਤ ਕਰਕੇ ਹਰ ਰੋਜ਼ ਸੈਂਕੜੇ ਦੁਰਘਟਨਾਵਾਂ ਹੁੰਦੀਆਂ ਹਨ। ਲੋਕ ਅਪਾਹਜ ਹੁੰਦੇ ਹਨ ਅਤੇ ਮਰ ਜਾਂਦੇ ਹਨ। ਜੋਨ ਸਕੱਤਰ ਸ੍ਰੀ ਹਰਕੇਸ਼ ਚੌਧਰੀ ਨੇ ਦੱਸਿਆ ਕਿ ਸਮਾਜ ਦੀ ਅੱਜ ਦੀ ਲੋੜ ਨੂੰ ਮੁੱਖ ਰਖਦਿਆਂ ਹੋਇਆਂ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਸ ਤਰ੍ਹਾਂ ਦੇ ਸੈਮੀਨਾਰਾਂ ਦਾ ਆਯੋਜਨ ਅਰੰਭ ਕੀਤਾ ਹੈ ਤਾਂ ਜੋ ਲੋਕਾਂ ਨੂੰ ਅੰਗ ਦਾਨ/ਸਰੀਰ ਦਾਨ ਸੰਬੰਧੀ ਜਾਗਰੂਕ ਕੀਤਾ ਜਾ ਸਕੇ।

ਸੈਮੀਨਾਰ ਦੇ ਮੁੱਖ ਬੁਲਾਰੇ ਡਾ: ਰਾਜਨ ਇਸ਼ਾਕ ਐਮ.ਡੀ. ਮੁਖੀ ਗੁਰਦਾ ਵਿਭਾਗ ਸੀ.ਐਮ.ਸੀ. ਹਸਪਤਾਲ ਲੁਧਿਆਣਾ ਨੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਭਾਰਤ ਵਿਚ ਹਰ ਸਾਲ ਇੱਕ ਲੱਖ ਲੋਕ ਗੁਰਦੇ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੋ ਜਾਂਦੇ ਹਨ। ਸਿਰਫ 3% ਲੋਕਾਂ ਨੂੰ ਹੀ ਗੁਰਦਾ ਮਿਲਦਾ ਹੈ ਅਤੇ 97% ਲੋਕ ਗੁਰਦੇ ਨਾ ਮਿਲਣ ਕਾਰਨ ਮਰ ਜਾਂਦੇ ਹਨ। ਡਾਕਟਰ ਸਾਹਿਬ ਨੇ ਅੰਗ ਦਾਨ ਸੰਬੰਧੀ ਕਾਨੂੰਨੀ ਤੇ ਮੈਡੀਕਲ ਪੱਖ ਬਾਰੇ ਵਿਸਥਾਰ ਨਾਲ ਦੱਸਿਆ। ਅੰਗ ਦਾਨ ਕਰਕੇ ਅਸੀਂ ਪੀੜਤ ਲੋਕਾਂ ਲਈ ਸਹਾਈ ਹੋ ਸਕਦੇ ਹਾਂ। ਡਾਕਟਰ ਸਾਹਿਬ ਨਾਲ ਤਿੰਨ ਅਜਿਹੇ ਵਿਅਕਤੀ ਵੀ ਆਏ ਸਨ ਜਿਨ੍ਹਾਂ ਦੇ ਗੁਰਦੇ ਬਦਲੇ ਗਏ ਸਨ । ਉਹਨਾਂ ਪਹਿਲਾਂ ਦੀ ਜਿੰਦਗੀ ਤੇ ਹੁਣ ਦੀ ਜਿੰਦਗੀ ਬਾਰੇ ਦੱਸਿਆ ਕਿ ਕਿਸ ਤਰ੍ਹਾਂ ਗੁਰਦੇ ਦਾਨ ਵਿਚ ਮਿਲਣ ਤੇ ਉਹਨਾਂ ਨੂੰ ਨਵਾਂ ਜੀਵਨ ਮਿਲਿਆ ਹੈ। ਡਾ: ਰਾਜਨ ਇਸਾਕ ਦਾ ਸਾਰਾ ਭਾਸ਼ਨ ਸਰੋਤਿਆਂ ਨੇ ਧਿਆਨ ਨਾਲ ਸੁਣਿਆ। ਫਾਰਮ ਭਰਨ ਵਿਚ ਬਹੁਤ ਉਤਸ਼ਾਹ ਵੇਖਿਆ ਗਿਆ। ਇਸ ਤੋਂ ਬਾਦ ਡਾ: ਰਾਜਿੰਦਰ ਪਾਲ 'ਸੰਪਾਦਕ ਤਰਕਸ਼ੀਲ' ਮੈਗਜ਼ੀਨ ਨੇ ਦੱਸਿਆ ਕਿ ਪਿਛਲੇ ਸਮਿਆਂ ਵਿੱਚ ਵੀ ਲੋਕ ਅੰਗ ਦਾਨ ਦੀ ਇੱਛਾ ਰਖਦੇ ਸਨ ਪਰ ਉਦੋਂ ਇਹ ਸੰਭਵ ਨਹੀਂ ਸੀ। ਪਰੰਤੂ ਅੱਜ ਦੀ ਸਾਇੰਸ ਨੇ ਇਹ ਸੰਭਵ ਕਰ ਵਿਖਾਇਆ ਹੈ। ਲੁਧਿਆਣਾ ਇਕਾਈ ਦੇ ਪ੍ਰਧਾਨ ਅੰਮ੍ਰਿਤਪਾਲ ਨੇ ਦੱਸਿਆ ਕਿ ਪੇਟੈਂਟ ਬਿੱਲ ਲਾਗੂ ਹੋ ਜਾਣ ਨਾਲ ਦਵਾਈਆਂ ਹੋਰ ਮਹਿੰਗੀਆਂ ਹੋ ਜਾਣਗੀਆਂ। ਗਰੀਬ ਮਰੀਜ਼ ਨੂੰ ਦਵਾਈਆਂ ਖਰੀਦਣ ਵਿਚ ਮੁਸ਼ਕਲ ਪੇਸ਼ ਆਵੇਗੀ। ਸੁਸਾਇਟੀ ਦੇ ਸੂਬਾ ਸਕੱਤਰ ਸ੍ਰੀ ਜਸਵੰਤ ਜੀਰਖ ਨੇ ਦੱਸਿਆ ਕਿ ਅੰਗ ਦਾਨ ਕਰਨ ਵਿੱਚ ਕੁਝ ਗੱਲਾਂ ਅੜਿਕਾ ਢਾਹੁੰਦੀਆਂ ਹਨ। ਜਿਵੇਂ ਅਗਲੇ ਪਿਛਲੇ ਜਨਮ ਵਿਚ ਵਿਸ਼ਵਾਸ ਜੋ ਕਿ ਬਿਲਕੁਲ ਬੇਬੁਨਿਆਦ ਗੱਲਾਂ ਹਨ। ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਲੋਕਾਂ ਨੂੰ ਜਾਗ੍ਰਿਤ ਕਰਨਾ ਬਹੁਤ ਜਰੂਰੀ ਹੈ। ਸ੍ਰੀ ਸੁਖਵਿੰਦਰ ਸਿੰਘ 'ਗਿੱਲ' ਐਸ.ਡੀ.ਐਮ. ਕਿਸੇ ਜਰੂਰੀ ਮੀਟਿੰਗ ਵਿਚ ਰੁੱਝੇ ਹੋਣ ਕਰਕੇ ਸੈਮੀਨਾਰ ਵਿਚ ਸ਼ਾਮਲ ਨਹੀਂ ਹੋ ਸਕੇ । ਉਹਨਾਂ ਸ੍ਰੀ ਰਾਕੇਸ਼ ਡੇਵਿਡ ਸਕੱਤਰ ਰੈਡ ਕਰਾਸ ਸੁਸਾਇਟੀ ਖੰਨਾ ਨੂੰ ਸੁਨੇਹਾ ਦੇਣ ਲਈ ਭੇਜਿਆ। ਉਨਾਂ ਕਿਹਾ ਕਿ ਸੁਸਾਇਟੀ ਨੇ ਇਕ ਮਹਾਨ ਕਾਰਜ ਦਾ ਆਰੰਭ ਕੀਤਾ ਹੈ।

ਸੈਮੀਨਾਰ ਦੌਰਾਨ ਅੰਗ ਦਾਨ ਸਬੰਧੀ ਬਹੁਤ ਸਾਰੇ ਪ੍ਰਸ਼ਨ ਪੁੱਛੇ ਗਏ ਜਿੰਨਾਂ ਦਾ ਡਾਕਟਰ ਸਾਹਿਬ ਨੇ ਮੌਕੇ ਤੇ ਜਵਾਬ ਦਿੱਤਾ।। ਇਸ ਸੈਮੀਨਾਰ ਨੂੰ ਸਫਲ ਕਰਨ ਲਈ ਐਮਰਜੈਂਸੀ ਬਲੱਡ ਡੋਨਰਜ਼ ਐਸੋਸੀਏਸ਼ਨ ਖੰਨਾ ਨੇ ਵਿਸ਼ੇਸ਼ ਯੋਗਦਾਨ ਪਾਇਆ। ਅੰਤ ਵਿਚ ਖੰਨਾ ਇਕਾਈ ਦੇ ਪ੍ਰਧਾਨ ਸ੍ਰੀ ਬਲਵੀਰ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ। ਇਸ ਸੈਮੀਨਾਰ ਵਿਚ ਅੰਗ ਦਾਨ/ਸਰੀਰ ਦਾਨ ਦੇ ਕੁੱਲ 53 ਫਾਰਮ ਭਰੇ ਗਏ। ਵਿਸ਼ੇਸ਼ ਗੱਲ ਇਹ ਸੀ ਕਿ ਇਨ੍ਹਾਂ ਵਿੱਚ 11 ਔਰਤਾਂ ਨੇ ਫਾਰਮ ਭਰੇ। ਇਹ ਫਾਰਮਾਂ ਦਾ ਸੈਟ ਖੰਨਾ ਇਕਾਈ ਵਲੋਂ ਡਾ: ਰਾਜਨ ਇਸਾਕ ਨੂੰ ਭੇਂਟ ਕੀਤਾ ਗਿਆ। ਇਸ ਸਮੇਂ ਡਾ: ਰਾਜਨ ਇਸਾਕ ਅਤੇ ਸ੍ਰੀ ਮਸਤ ਰਾਮ ਜੀ ਪ੍ਰਧਾਨ ਬਲੱਡ ਡੋਨਰਜ਼ ਐਸੋਸੀਏਸ਼ਨ ਨੂੰ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ। ਖੰਨਾ ਇਕਾਈ ਵਲੋਂ ਸਾਰੇ ਅੰਗ ਦਾਨ/ਸਰੀਰ ਦਾਨ ਕਰਨ ਦੇ ਫਾਰਮ ਭਰਨ ਵਾਲਿਆਂ ਨੂੰ ਸਨਮਾਨ ਪੱਤਰ ਦਿੱਤੇ ਗਏ। ਸਾਰੇ ਪ੍ਰੋਗਰਾਮ ਦੌਰਾਨ ਸਟੇਜ ਦੀ ਕਾਰਵਾਈ ਮਹਿੰਦਰ ਸਿੰਘ ਮੀਲੂ ਨੇ ਬਾਖੂਬੀ ਨਿਭਾਈ। ਸੈਮੀਨਾਰ ਨੂੰ ਕਾਮਯਾਬ ਕਰਨ ਲਈ ਸ੍ਰੀ ਗੁਰਮਿੰਦਰ ਸਿੰਘ, ਸ੍ਰੀ ਰਣਬੀਰ ਸਿੰਘ, ਚਮਕੌਰ ਸਿੰਘ ਚੀਮਾ, ਸਿਕੰਦਰ ਸਿੰਘ ਟੌਸਾ, ਬਹਾਦਰ ਸਿੰਘ ਨਾਗਰਾ, ਜਸਬੀਰ ਸਿੰਘ, ਜਗਜੀਤ ਸਿੰਘ, ਗੁਰਚਰਨ ਸਿੰਘ, ਓਮ ਪ੍ਰਕਾਸ਼ ਘਈ ਤੇ ਬਾਕੀ ਇਕਾਈ ਮੈਂਬਰਾਂ ਨੇ ਵਿਸ਼ੇਸ਼ ਯੋਗਦਾਨ ਪਾਇਆ।

*ਬਲਬੀਰ ਸਿੰਘ, ਮਹਿੰਦਰ ਸਿੰਘ ਮੀਲੂ*
*ਖੰਨਾ ਇਕਾਈ*

# ਹੱਡਬੀਤੀਆਂ

## ਤਬੀਤਾਂ ਵਾਲਾ ਬਾਬਾ

**ਮਾਸਟਰ ਜੀ.ਐਸ.ਗਿੱਲ ਦੱਧਾਹੂਰ**

ਮੈਂ ਵਹਿਮਾਂ ਭਰਮਾਂ ਨੂੰ ਬਹੁਤ ਘੱਟ ਮੰਨਦਾ ਸੀ ਪਰ ਜੋ ਮੇਰੇ ਮਨ ਵਿਚ ਸ਼ੰਕੇ ਸਨ ਉਹ 'ਤੇ ਦੇਵ ਪੁਰਸ਼ ਹਾਰ ਗਏ' ਪੜ੍ਹ ਕੇ ਦੂਰ ਹੋ ਗਏ ਸਨ ਪਰ ਸਾਡੇ ਭੂਆ ਜੀ ਚੰਡੀਗੜ੍ਹ ਦੇ ਨਜ਼ਦੀਕ ਕਿਸੇ ਪਿੰਡ ਵਿਚ ਰਹਿੰਦੇ ਸਨ। ਉਹ ਵਹਿਮਾਂ ਭਰਮਾਂ ਵਿਚ ਇਤਨੇ ਜਕੜੇ ਹੋਏ ਸਨ ਕਿ ਘਰ ਵਿੱਚ ਵਾਪਰਦੀ ਹਰੇਕ ਮਾੜੀ ਘਟਨਾ ਨੂੰ ਕਿਸੇ ਗੈਬੀ ਸ਼ਕਤੀ ਦੀ ਕਰੋਪੀ ਦਾ ਕਾਰਨ ਮੰਨਦੇ ਸਨ। ਇਸ ਕਰਕੇ ਜਦੋਂ ਉਨ੍ਹਾਂ ਦੇ ਘਰ ਦਾ ਕੋਈ ਜੀਅ ਬੀਮਾਰ ਹੁੰਦਾ ਜਾਂ ਕਿਸੇ ਮਸ਼ੀਨਰੀ ਦਾ ਨੁਕਸਾਨ ਹੁੰਦਾ ਤਾਂ ਉਹ ਉਸਦਾ ਠੀਕ ਹੱਲ ਕਰਨ ਦੀ ਬਜਾਏ, ਸਾਡੇ ਪਿੰਡ ਝੱਟ ਇਕ 'ਸਿਆਣੇ' ਕੋਲ ਪਹੁੰਚ ਜਾਂਦੇ। ਉਸ ਤੋਂ ਧਾਗੇ, ਤਵੀਤ ਜਾਂ ਹੋਰ ਢਾਲੇ ਮਾਲੇ ਕਰਵਾ ਕੇ ਆਪਣੀ ਲੁਟਾਈ ਕਰਵਾ ਕੇ ਸੰਤੁਸ਼ਟ ਹੋ ਜਾਂਦੇ ਸਨ ।

ਇਕ ਦਿਨ ਮੇਰੇ ਮਨ ਨੂੰ ਇਕ ਸ਼ਰਾਰਤ ਸੁਝੀ। ਮੈਂ ਭੂਆ ਜੀ ਨੂੰ ਕਿਹਾ ਤੁਸੀਂ ਇਤਨੀ ਦੂਰ ਕਿਰਾਇਆ ਲਾ ਕੇ ਆਉਂਦੇ ਹੋ। ਤੁਸੀਂ ਚਿੱਠੀ ਰਾਹੀਂ ਮੈਨੂੰ ਸਾਰੀ ਵਾਰਦਾਤ ਦੱਸ ਦਿਆ ਕਰੋ ਮੈਂ ਆਪੇ ਸਿਆਣੇ ਕੋਲ ਜਾ ਕੇ ਤੁਹਾਨੂੰ ਤਬੀਤ ਆਦਿ ਲਿਆ ਦਿਆਂ ਕਰਾਂਗਾ । ਮੇਰੇ ਭੂਆ ਜੀ ਦਾ ਖੇਤੀਬਾੜੀ ਦਾ ਕਾਰੋਬਾਰ ਸਾਰੇ ਪਿੰਡ ਵਿਚੋਂ ਚੰਗਾ ਸੀ । ਪਰ ਮੇਰੇ ਭੂਆ ਜੀ ਬਹੁਤ ਕੰਜੂਸ ਸਨ। ਜਿਸ ਕਰਕੇ ਉਨ੍ਹਾਂ ਕੋਲੋਂ ਬਿਮਾਰੀ ਅਤੇ ਹੋਰ ਮਸ਼ੀਨਰੀ ਆਦਿ ਦੀ ਟੁੱਟ ਤੇ ਹੁੰਦੇ ਖਰਚ ਜਰੇ ਨਹੀਂ ਸਨ ਜਾਂਦੇ। ਉਨ੍ਹਾਂ ਨੂੰ ਮੇਰੀ ਗੱਲ ਬਹੁਤ ਚੰਗੀ ਲੱਗੀ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਕਾਫੀ ਕਿਰਾਇਆ ਬਚਦਾ ਸੀ।

ਦੋ ਕੁ ਮਹੀਨੇ ਬੀਤ ਜਾਣ ਤੇ ਮੈਨੂੰ ਭੂਆ ਜੀ ਦਾ ਪੱਤਰ ਮਿਲਿਆ ਜਿਸ ਵਿਚ ਉਨ੍ਹਾਂ ਲਿਖਿਆ ਸੀ "ਵਹੁਟੀ ਬਹੁਤ ਬਿਮਾਰ ਹੈ, ਮੁੰਡੇ ਦੇ ਖਸਰਾ ਨਿਕਲ ਆਇਆ, ਪੱਠੇ ਕੁਤਰਨ ਵਾਲੀ ਮਸ਼ੀਨ ਚਲਦੀ ਚਲਦੀ ਟੁੱਟ ਗਈ, ਟਿਊਬਵੈਲ ਦਾ ਬੋਰ ਖਰਾਬ ਹੋ ਗਿਆ । ਸਭ ਪਾਸੇ 'ਸਾੜ੍ਹ ਸਤੀ' ਦੀ ਮਾਰ ਹੈ। ਅਸੀਂ ਬਹੁਤ ਮੁਸੀਬਤ ਵਿਚ ਫਸੇ ਹੋਏ ਹਾਂ । ਇਸ ਕਰਕੇ ਤੁਸੀਂ ਸਿਆਣੇ ਤੋਂ ਪੁੱਛ ਕੇ ਉਪਾਅ ਦੱਸੋ ।

ਮੈ ਰਾਤ ਨੂੰ ਆਪਣੇ ਕਮਰੇ ਵਿਚ ਬੈਠ ਕੇ ਦੋ ਕਾਗਜ ਦੇ ਵਰਗਾਕਾਰ ਟੁਕੜਿਆਂ ਤੇ ਖਾਨੇ ਮਾਰ ਕੇ ਉਨ੍ਹਾਂ ਵਿੱਚ ਕੁਝ ਅੰਕ ਲਿਖਕੇ ਤਬੀਤ ਤਿਆਰ ਕਰ ਲਏ ਜੋ ਕਿ ਇਕ ਚਿੱਠੀ ਵਿਚ ਪਾ ਕੇ ਡਾਕ ਰਾਹੀਂ ਭੇਜ ਦਿੱਤੇ । ਅਤੇ ਵੇਰਵੇ ਸਹਿਤ ਲਿਖ ਦਿੱਤਾ ਕਿ ਇਕ ਤਬੀਤ ਬੀਮਾਰ ਮੁੰਡੇ ਦੇ ਮੰਜੇ ਨਾਲ 7 ਦਿਨ ਤਕ ਬੰਨ ਕੇ ਰੱਖਣਾ ਹੈ । ਦੂਸਰਾ ਤਬੀਤ ਧੂਫ ਦੇ ਕੇ ਜਲ ਵਿੱਚ ਘੋਲ ਕੇ ਬਿਮਾਰ ਵਹੁਟੀ ਨੂੰ ਪਿਆ ਦੇਣਾ ਹੈ । ਇਸ ਤਰ੍ਹਾਂ ਕਰਨ ਨਾਲ ਡਾਕਟਰ ਦੀ ਦਵਾਈ ਲੱਗਣ ਲੱਗ ਜਾਵੇਗੀ ਅਤੇ ਸੱਤ ਦਿਨ ਤਿਲ ਚੌਲੀ ਕੀੜਿਆਂ ਦੇ ਭੌਣ ਤੇ ਪਾ ਦੇਣੀ। ਬੋਰ ਤੇ ਖੁਆਜੇ ਪੀਰ ਦੀ ਕੜਾਹੀ ਕਰ ਕੇ ਠੀਕ ਕਰਾ ਲੈਣਾ। ਇਸ ਤਰ੍ਹਾਂ ਸਭ ਗ੍ਰਹਿ ਚੱਕਰ ਦੂਰ ਹੋ ਜਾਣਗੇ ਅਤੇ ਕਸ਼ਟ ਕੱਟੇ ਜਾਣਗੇ।

ਪੰਦਰਾਂ ਵੀਹ ਦਿਨਾਂ ਮਗਰੋਂ ਮੇਰਾ ਕੋਈ ਕੰਮ ਡੀ.ਪੀ. ਆਈ. ਦਫਤਰ ਚੰਡੀਗੜ੍ਹ ਸੀ। ਉਥੇ ਸ਼ਾਮ ਨੂੰ ਲੇਟ ਹੋਣ ਕਰਕੇ ਬਰਨਾਲੇ ਜਾਣ ਵਾਲੀ ਬੱਸ ਲੰਘ ਗਈ। ਮੈਂ ਸੋਚਿਆ ਚਲੋ ਭੂਆ ਜੀ ਦੇ ਪਿੰਡ ਚਲਦੇ ਹਾਂ। ਸੁਖ ਸਾਂਦ ਦਾ ਪਤਾ ਲੱਗ ਜਾਵੇਗਾ। ਜਦੋਂ ਮੈਂ ਸ਼ਾਮ ਨੂੰ ਭੂਆ ਜੀ ਦੇ ਘਰ ਪਹੁੰਚਿਆ ਤਾਂ ਸਾਰਾ ਪ੍ਰਵਾਰ ਮੈਨੂੰ ਉਡ ਕੇ ਮਿਲਿਆ। ਸਭ ਦੇ ਚੇਹਰਿਆਂ ਤੇ ਖੁਸ਼ੀ ਸੀ । ਮੈਂ ਸੁਖ ਸਾਂਦ ਪੁੱਛੀ ਤਾਂ ਉਹਨਾਂ ਦੱਸਿਆ ਜੋ ਤੁਸੀਂ ਸਿਆਣੇ ਤੋਂ ਤਬੀਤ ਬਣਾ ਕੇ ਭੇਜੇ ਸਨ ਉਹਨਾਂ ਨੇ ਐਸਾ ਚਮਤਕਾਰ ਦਿਖਾਇਆ ਕਿ ਸਭ ਵਿਗੜੇ ਕੰਮ ਰਾਸ ਆ ਗਏ ਮੈਂ ਮਨ ਵਿੱਚ ਹੀ ਮੁਸਕੜੀਆਂ ਹੱਸ ਰਿਹਾ ਸੀ ਕਿ "ਤਬੀਤਾਂ ਵਾਲਾ ਬਾਬਾ" ਤਾਂ ਤੁਹਾਡੇ ਸਾਹਮਣੇ ਹੀ ਬੈਠਾ ਹਾਂ ।

ਮੈਨੂੰ ਪਤਾ ਸੀ ਕਿ ਖਸਰਾ ਥੋੜੀ ਬਹੁਤ ਡਾਕਟਰੀ ਦਵਾਈ ਲੈਣ ਨਾਲ ਹਫਤੇ ਵਿਚ ਠੀਕ ਹੋ ਜਾਂਦਾ ਹੈ । ਜਦੋਂ ਵਹੁਟੀ ਦਾ ਡਾਕਟਰੀ ਇਲਾਜ ਕਰਾਉਣਗੇ ਤਾਂ ਉਹ ਵੀ ਠੀਕ ਹੋ ਜਾਵੇਗੀ । ਮਨ ਦੀ ਘਬਰਾਹਟ ਦੂਰ ਹੋਣ ਮਗਰੋਂ ਜਦੋਂ ਠੰਡੇ ਮਤੇ ਆਪਣੀ ਮਸ਼ੀਨਰੀ ਠੀਕ ਕਰਾਉਣਗੇ ਉਹ ਵੀ ਠੀਕ ਹੋ ਜਾਵੇਗੀ। ਇਸ ਵਿਚ ਤਬੀਤਾਂ ਦੀ ਕੋਈ ਕਰਾਮਾਤ ਨਹੀਂ ਸੀ ਤੇ ਨਾ ਹੀ ਕਿਸੇ ਹੋਰ ਸਿਆਣੇ ਵਲੋਂ ਬਣਾਏ ਤਬੀਤਾਂ ਵਿੱਚ ਹੈ। ਪਰ ਮੈਂ ਇਹ ਰਾਜ ਕਿਸੇ ਕੋਲ ਨਾ ਖੋਲ੍ਹਿਆ। ਸਗੋਂ ਕੰਜੂਸ ਭੂਆ ਤੋਂ 51 ਰੁਪਏ ਸਿਆਣੇ ਵਲੋਂ ਦਿੱਤੀ ਜਾਣ ਵਾਲੀ ਕੜਾਹੀ ਦੇ ਬਦਲੇ ਹੱਸਦੇ ਹੋਏ ਆਪਣੀ ਜੇਬ ਵਿਚ ਪਾ ਲਏ ।

ਇਸ ਤਰ੍ਹਾਂ ਜਿੰਨੇ ਸਾਲ ਮੇਰੇ ਭੂਆ ਜੀ ਜਿਉਂਦੇ ਰਹੇ ਉਨੇ ਸਾਲ ਹੀ ਮੈਂ ਆਪਣੇ ਤਿਆਰ ਕੀਤੇ ਤਬੀਤਾਂ ਨਾਲ ਉਨ੍ਹਾਂ ਦਾ ਇਲਾਜ ਕਰਦਾ ਰਿਹਾ। ਇਸ ਤਰ੍ਹਾਂ ਮੈਂ ਉਨ੍ਹਾਂ ਦਾ ਕਾਫੀ ਧਨ ਕਿਰਾਇਆਂ ਮੂਹ ਅਤੇ ਸਿਆਣਿਆਂ ਦੇ ਘਰ ਜਾਣੋਂ ਬਚਾਇਆ। ਮੈਂ ਕਈ ਵਾਰੀ ਕੋਸ਼ਿਸ਼ ਕੀਤੀ ਕਿ ਭੂਆ ਜੀ ਨੂੰ ਸਮਝਾ ਦੇਵਾਂ ਕਿ ਇਹਨਾਂ ਵਹਿਮਾਂ ਭਰਮਾਂ ਦੀ ਕੋਈ ਤੁਕ ਨਹੀਂ ਹੈ । ਪਰ ਪੁਰਾਣੇ ਵਿਚਾਰਾਂ ਦੇ ਭੂਆ ਜੀ ਹੋਣ ਕਰਕੇ ਮੇਰੀਆਂ ਗੱਲਾਂ ਦਾ ਉਹਨਾਂ ਤੇ ਕੋਈ ਅਸਰ ਨਾ ਹੁੰਦਾ। ਮੈਂ ਆਪਣੇ ਬਣਾਏ ਤਬੀਤਾਂ ਦਾ ਰਾਜ ਇਸ ਕਰਕੇ ਗੁਪਤ ਰੱਖਦਾ ਸਾਂ ਕਿਉਂਕਿ ਜੇ ਪਤਾ ਲੱਗ ਗਿਆ ਤਾਂ ਉਨ੍ਹਾਂ ਦਾ ਇਹ ਵਿਸ਼ਵਾਸ ਟੁੱਟ ਜਾਵੇਗਾ ਤੇ ਮੇਰੇ ਤਬੀਤਾਂ ਦਾ ਜਾਦੂ ਉਨ੍ਹਾਂ ਤੇ ਕੰਮ ਨਹੀਂ ਕਰੇਗਾ ਅਤੇ ਉਹ ਕਿਸੇ ਹੋਰ ਸਿਆਣੇ ਕੋਲ ਜਾਣ ਲੱਗ ਪੈਣਗੇ ।

ਭੂਆ ਜੀ ਦੀ ਮੌਤ ਤੋਂ ਬਾਦ ਜਦੋਂ ਮੈਂ ਇਹ ਤਬੀਤਾਂ ਵਾਲਾ ਰਾਜ ਉਸ ਪ੍ਰਵਾਰ ਕੋਲ ਖੋਲਿਆ ਤਾਂ ਉਨਾਂ ਦੇ ਕਪਾਟ ਖੁੱਲ੍ਹ ਗਏ ਅਤੇ ਉਹ ਅੰਧ ਵਿਸ਼ਵਾਸ ਵਿਚੋਂ ਨਿਕਲਕੇ ਤਰਕਸ਼ੀਲ ਬਣ ਗਏ ਹਨ ਅਤੇ ਹੁਣ ਜਦੋਂ ਮੈਂ ਉਨ੍ਹਾਂ ਨੂੰ ਮਿਲਣ ਜਾਂਦਾ ਹਾਂ ਤਾਂ ਉਹ ਮਖੌਲ ਵਿਚ ਮੈਨੂੰ 'ਤਬੀਤਾਂ ਵਾਲਾ ਬਾਬਾ' ਕਹਿ ਕੇ ਬੁਲਾਉਂਦੇ ਹਨ ।



ਕਾਨੂੰਨ ਤੇ ਅਸੀਂ

# ਹਾਦਸਾ ਹੋਣ ਤੋਂ ਬਾਅਦ

**ਅਵਤਾਰ ਗੋਂਦਾਰਾ**

*(ਸੜਕ ਹਾਦਸਿਆਂ ਵਿਚ ਮੌਤ ਹੋ ਜਾਣੀ ਜਾਂ ਗੰਭੀਰ ਰੂਪ ਵਿੱਚ ਜਖ਼ਮੀ ਹੋਣਾ ਇਕ ਆਮ ਵਰਤਾਰਾ ਹੈ। ਧਾਰਮਿਕ ਅੰਧ-ਵਿਸ਼ਵਾਸਾਂ ਵਿਚ ਫਸੇ ਲੋਕ ਇਸ ਨੂੰ ਆਪਣੀ ਕਿਸਮਤ ਜਾਂ ਰੱਬੀ ਭਾਣਾ ਮੰਨ ਕੇ ਕਾਨੂੰਨ ਅਨੁਸਾਰ ਮਿਲਦੀ ਰਾਹਤ ਅਤੇ ਦੋਸ਼ੀਆਂ ਨੂੰ ਸਜਾਵਾਂ ਦੁਵਾਉਣ ਦੀ ਥਾਂ ਪੁੱਠੇ ਰਸਤੇ ਪੈ ਜਾਂਦੇ ਹਨ । ਕਈ ਵਾਰ ਵੱਡੇ ਹਾਦਸੇ ਤੋਂ ਬਾਅਦ ਉਸ ਥਾਂ ਉਤੇ ਧਾਰਮਿਕ ਪਾਠ ਕਰਵਾਏ ਜਾਂਦੇ ਹਨ । ਜੇ ਵਿਅਕਤੀ ਹਾਦਸੇ ਵਿਚ ਬਚ ਜਾਵੇ ਤਾਂ ਰੱਬ ਦਾ ਸ਼ੁਕਰ ਮੰਨ ਕੇ ਦਰ ਗੁਜ਼ਰ ਕਰ ਲਿਆ ਜਾਂਦਾ ਹੈ ਅਤੇ ਜੇ ਵਿਅਕਤੀ ਦੀ ਮੌਤ ਹੋ ਜਾਵੇ ਤਾਂ 'ਹੁਣ ਕਿਹੜਾ ਬੰਦਾ ਮੁੜ ਆਉਣੈ' ਕਹਿ ਕੇ ਆਪਣੀ "ਕਿਸਮਤ" ਨੂੰ ਕੋਸ ਲਿਆ ਜਾਂਦਾ ਹੈ । ਲੋੜ ਹੈ ਇਸ ਸਬੰਧੀ ਕਾਨੂੰਨੀ ਕਾਰਵਾਈ ਕਰਕੇ ਬਣਦੀ ਰਾਹਤ ਲੈਣ ਦੀ । ਇਸ ਸਬੰਧੀ ਜਾਣਕਾਰੀ ਦਿੰਦਾ ਲੇਖ ਛਾਪਿਆ ਜਾ ਰਿਹਾ ਹੈ । -ਸੰਪਾਦਕੀ ਬੋਰਡ)*

ਨੈਸ਼ਨਲ ਟਰਾਂਸਪੋਰਟ ਕਾਊਂਸਲ ਦੇ ਮੁਤਾਬਿਕ ਭਾਰਤ ਵਿੱਚ, ਹਰ ਮਿੰਟ ਵਿਚ ਇਕ ਐਕਸੀਡੈਂਟ ਹੁੰਦਾ ਹੈ । ਦੁਨੀਆਂ ਦੇ ਕੁਲ ਵਾਹਨਾਂ ਦਾ ਭਾਰਤ ਵਿਚ ਸਿਰਫ 1 ਪ੍ਰਤੀਸ਼ਤ ਹੈ । ਜਦੋਂ ਕਿ ਹਾਦਸਿਆਂ ਦੀ ਦਰ 6 ਪ੍ਰਤੀਸ਼ਤ । ਸੈਂਕੜੇ ਵਿਅਕਤੀਆਂ ਦੇ ਅੰਗ ਭੰਗ ਹੀ ਨਹੀਂ ਹੁੰਦੇ, ਜਾਨਾਂ ਵੀ ਜਾਂਦੀਆਂ ਹਨ । ਕਰੋੜਾਂ ਰੁਪਏ ਦਾ ਆਰਥਿਕ ਨੁਕਸਾਨ ਹੁੰਦਾ ਹੈ । ਆਵਾਜਾਈ ਦੇ ਨਿਯਮਾਂ ਦੀ ਉਲੰਘਣਾ, ਘੱਟ ਸਜਾ, ਟੁੱਟੀਆਂ ਅਤੇ ਇੱਕਹਿਰੀਆਂ ਸੜਕਾਂ, ਮਨੁੱਖੀ ਜ਼ਿੰਦਗੀ ਪ੍ਰਤੀ ਲਾਪਰਵਾਹੀ ਆਦਿ ਅਜੇਹੇ ਕਾਰਨ ਹਨ, ਜਿੰਨਾਂ ਦੇ ਦੂਰ ਹੋਣ ਦਾ ਸਬੱਬ ਨਜ਼ਰ ਨਹੀਂ ਆਉਂਦਾ । ਇਸ ਲਈ ਹਾਦਸਿਆਂ ਦੀ ਦਰ ਵਧਣ ਦੀਆਂ ਸੰਭਾਵਨਾਵਾਂ ਅਟੱਲ ਹਨ । ਵਧੀਆ ਗੱਲ ਹੈ ਅਸੀਂ ਹਾਦਸਿਆਂ ਤੋਂ ਬਚੇ ਰਹੀਏ । ਪਰ ਜਰੂਰੀ ਨਹੀਂ, ਹਾਦਸਾ ਆਵਦੇ ਨਾਲ ਵਾਪਰੇ, ਕਿਸੇ ਰਿਸ਼ਤੇਦਾਰ, ਜਾਣੂੰ, ਰਾਹਗੀਰ, ਗੁਆਂਢੀ ਜਾਂ ਕੰਮ ਦੇ ਸਾਥੀ ਨਾਲ ਇਹ ਅਣਹੋਣੀ ਵਾਪਰ ਸਕਦੀ ਹੈਂ । ਡਾਕਟਰੀ ਇਲਾਜ ਦੇ ਨਾਲ ਨਾਲ, ਸਾਨੂੰ ਹਾਦਸਾਗ੍ਰਸਤ ਹੋਣ ਉਪਰੰਤ ਮੁਆਵਜ਼ੇ ਸਬੰਧੀ ਕਾਨੂੰਨ ਦੇ ਪਤਾ ਹੋਣ ਦੀ ਵੀ ਅਣਸਰਦੀ ਲੋੜ ਹੈ ।

ਅੰਗਰੇਜ਼ਾਂ ਦੇ ਬਣਾਏ Motor Vehicle Act 1939 ਦੀ ਥਾਂ, ਭਾਰਤੀ ਕਾਨੂੰਨ ਘਾੜਿਆਂ ਨੇ ਆਵਦਾ ਦੇਸੀ ਕਾਨੂੰਨ Motor Vehicle Act 1988 ਬਣਾ ਲਿਆ ਹੈ । ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਲਗਭਗ 41 ਸਾਲ ਤਕ ਅਸੀਂ ਬੇਗਾਨੇ ਕਾਨੂੰਨ ਨਾਲ ਹੀ ਬੁਤਾ ਸਾਰਿਆ ਹੈ । ਇਸ ਕਾਨੂੰਨ ਦੇ 10, 11 ਅਤੇ 12 ਨੰਬਰ ਚੈਪਟਰ, ਹਾਦਸੇ ਸਬੰਧੀ ਮੁਆਵਜ਼ੇ ਬਾਰੇ ਹਨ ।

ਹਾਦਸਾ ਹੋਣ ਦੀ ਸੂਰਤ ਵਿਚ, ਕਸੂਰਵਾਰ ਵਾਹਨ ਯਾਨਿ ਟਰੱਕ, ਬੱਸ, ਕਾਰ ਜਾਂ ਸਕੂਟਰ ਦਾ ਨੰਬਰ ਨੋਟ ਕਰਨਾ ਜਰੂਰੀ ਹੈ । ਉਂਝ ਤਾਂ ਕਾਨੂੰਨ ਮੁਤਾਬਿਕ ਹਾਦਸੇ ਬਾਅਦ ਡਰਾਈਵਰ ਨੇ ਆਪ ਰੁਕਣਾ ਹੁੰਦਾ ਹੈ ਅਤੇ ਆਪਣੀ ਸ਼ਨਾਖਤ ਵੀ ਦੇਣੀ ਹੁੰਦੀ ਹੈ । ਪਰ ਬਹੁਤੇ ਕੇਸਾਂ ਵਿਚ ਹਾਦਸੇ ਬਾਅਦ ਕਸੂਰਵਾਰ ਡਰਾਈਵਰ ਦੀ ਕੋਸ਼ਿਸ਼ ਮੌਕੇ ਤੋਂ ਭੱਜ ਜਾਣ ਦੀ ਹੁੰਦੀ ਹੈ । ਡਰਾਈਵਰ ਦੀ ਸ਼ਨਾਖਤ, ਨਾਂ ਅਤੇ ਪਤਾ ਵੀ ਨੋਟ ਕਰਨਾ ਚਾਹੀਦਾ ਹੈ, ਤਾਂ ਜੋ ਫੌਰੀ ਤੋਰ ਤੇ ਇਸ ਸਬੰਧੀ ਪੁਲਿਸ ਸਟੇਸ਼ਨ ਤੇ ਇਤਲਾਹ ਦਿੱਤੀ ਜਾਵੇ । ਇਸ ਤੋਂ ਬਾਅਦ ਕੁਝ ਹੋਰ ਚੌਕਸੀਆਂ ਵੀ ਲੋੜੀਂਦੀਆਂ ਹਨ । ਜੋ ਬਾਦ ਵਿੱਚ ਕੰਮ ਆਉਂਦੀਆਂ ਹਨ। ਕੇਸ ਦਰਜ ਹੋਣ ਬਾਅਦ ਪਰਚੇ ਦੀ ਨਕਲ ਜਰੂਰ ਲੈ ਲਵੋ । ਇਤਲਾਹੀਏ ਦਾ ਇਹ ਨਕਲ ਲੈਣ ਦਾ ਕਾਨੂੰਨੀ ਹੱਕ ਵੀ ਹੁੰਦਾ ਹੈ । ਹਾਦਸੇ ਵਿਚ ਜੇ ਮੌਤ ਨਹੀਂ ਹੁੰਦੀ ਤਾਂ ਡਾਕਟਰੀ ਇਲਾਜ ਦੇ ਖਰਚੇ ਦਾ ਹਿਸਾਬ ਕਿਤਾਬ ਜਰੂਰ ਰਖੋ । ਕੋਸ਼ਿਸ ਇਹ ਹੋਵੇ ਕਿ ਇਕੋ ਕੈਮਿਸਟ ਤੋਂ ਦੁਆਈਆਂ ਖਰੀਦੋ ਤਾਂ ਜੋ ਸਬੂਤ ਦੇਣ ਵੇਲੇ ਇਕੋ ਗਵਾਹ ਬੁਲਾਉਣਾ ਪਵੇ ਦਵਾਈ ਦੀ ਰਸੀਦ ਜਰੂਰ ਲਵੋ । ਹਸਪਤਾਲ ਤੋਂ Admission Report ਅਤੇ Medico Legal Report ਦੀ ਤਸਦੀਕ ਸ਼ੁਦਾ ਨਕਲ ਜ਼ਰੂਰ ਲੈ ਰੱਖੋ । ਇਸ ਦੇ ਨਾਲ ਨਾਲ ਵਾਹਨ ਦੇ ਮਾਲਕ ਦਾ ਨਾਂ ਅਤੇ ਪਤਾ ਵੀ ਜਾਣ ਲੈਣਾ ਚਾਹੀਦਾ ਹੈ ।

ਚੈਪਟਰ 12 ਦੇ ਤਹਿਤ ਦਫਾ 165 ਅਧੀਨ ਹਾਦਸਿਆਂ ਦੇ ਮੁਆਵਜ਼ਿਆਂ ਸਬੰਧੀ ਕੇਸਾਂ ਦੇ ਨਿਪਟਾਰੇ ਲਈ Ciaim Tribunals ਸਥਾਪਿਤ ਕੀਤੀਆਂ ਗਈਆਂ ਹਨ। ਇਹ ਟ੍ਰਿਬਿਊਨਲਜ਼ ਲਗਭਗ ਮੁਲਕ ਦੇ ਸਭ ਜ਼ਿਲਿਆਂ ਤੇ ਹੁੰਦੀਆਂ ਹਨ ਅਤੇ ਜਿਲਾ ਜੱਜ ਜਾਂ ਵਧੀਕ ਜ਼ਿਲ੍ਹਾ ਜੱਜ ਕੋਲ Motor Accident Claim Tribunal ਦੇ ਅਧਿਕਾਰ ਹੁੰਦੇ ਹਨ । ਦਫਾ 166 ਤਹਿਤ ਕੋਈ ਵੀ ਹਾਦਸਾ ਗ੍ਰਸਤ ਜ਼ਖਮੀ ਵਿਅਕਤੀ ਜਾਂ ਮੌਤ ਦੀ ਸੂਰਤ ਵਿਚ ਉਸਦੇ ਕਾਨੂੰਨੀ ਵਾਰਸ ਭਾਵ ਮਾਂ, ਵਿਧਵਾ, ਬੱਚੇ ਜਾਂ ਉਸ ਉਪਰ ਆਰਥਿਕ ਤੌਰ ਤੇ ਨਿਰਭਰ ਵਿਅਕਤੀ ਟ੍ਰਿਬਿਊਨਲ ਕੋਲ ਮੁਆਵਜ਼ੇ ਦੀ ਅਰਜੀ ਦੇ ਸਕਦੇ ਹਨ । ਇਹ ਅਰਜ਼ੀ ਡਾਕ ਰਾਹੀਂ ਵੀ ਭੇਜੀ ਜਾ ਸਕਦੀ ਹੈ. । ਇਸ ਉਪਰ ਕੋਈ ਕੋਰਟ ਫੀਸ ਨਹੀਂ ਲਗਦੀ । ਇਥੋਂ ਤੱਕ ਕਿ F.I.R. ਦੀ ਕਾਪੀ ਨੂੰ ਵੀ ਇਕ ਅਰਜੀ ਵਜੋਂ ਸੁਣਵਾਈ ਲਈ ਲਿਆ ਜਾ ਸਕਦਾ ਹੈ । ਪਹਿਲੇ ਕਾਨੂੰਨ ਵਿੱਚ ਅਰਜੀ ਦਾਇਰ

ਕਰਨ ਦੀ ਮਿਆਦ ਹੁੰਦੀ ਸੀ, ਪਰ ਹੁਣ ਵਾਲੇ ਕਾਨੂੰਨ ਵਿਚ ਸੋਧ ਕਰਕੇ ਇਹ ਰੋਕ ਖਤਮ ਕਰ ਦਿੱਤੀ ਗਈ ਹੈ।ਹੁਣ ਹੱਕਦਾਰ ਵਿਅਕਤੀ ਜਦੋਂ ਚਾਹੇ ਮੁਆਵਜ਼ੇ ਲਈ ਅਰਜੀ ਦੇ ਸਕਦਾ ਹੈ। ਅਰਜੀ ਨਾਲ F.I.R., Medico Legal Report ਜਾਂ Post Mortem ਦੀਆਂ ਤਸਦੀਕਸ਼ੁਦਾ ਨਕਲਾਂ ਲਾਉਣ ਦੀ ਲੋੜ ਪੈਂਦੀ ਹੈ।ਅਰਜੀ ਵਿਚ ਇਲਾਜ ਦੇ ਖਰਚੇ ਦਾ ਵੇਰਵਾ, ਸਰੀਰਕ ਨੁਕਸਾਨ, ਅਯੋਗਤਾ ਦੀ ਪ੍ਰਤੀਸ਼ਤ, ਹਾਦਸੇ ਵਿੱਚ ਕਮਾਈ ਕਰਨ ਦੀ ਸਮਰਥਾ ਤੇ ਪਿਆ ਅਸਰ, ਜਾਂ ਮੌਤ ਉਪਰੰਤ ਵਾਰਸਾਂ ਨੂੰ ਪਏ ਆਰਥਿਕ ਘਾਟੇ (ਜੋ ਪੈਸਾ ਮ੍ਰਿਤਕ ਮਹੀਨੇ ਬਾਅਦ ਦਿੰਦਾ ਸੀ) ਆਦਿ ਦਾ ਵਿਸਥਾਰ ਦੇਣਾ ਚਾਹੀਦਾ ਹੈ। ਕਲੇਮ ਕੇਸ ਵਿਚ ਡਰਾਈਵਰ ਤੇ ਮਾਲਕ ਤੋਂ ਇਲਾਵਾ ਇਕ ਧਿਰ ਬੀਮਾ ਕੰਪਨੀ ਵੀ ਹੁੰਦੀ ਹੈ।ਜੇ ਇਸ ਬਾਰੇ ਨਾ ਪਤਾ ਹੋਵੇ ਤਾਂ ਇਸ ਸਬੰਧੀ ਟ੍ਰਿਬਿਉਨਲ ਵਿੱਚ ਅਰਜ਼ੀ ਦੇ ਕੇ ਵਿਰੋਧੀ ਧਿਰ ਤੋਂ ਪਤਾ ਕੀਤਾ ਜਾ ਸਕਦਾ ਹੈ। ਦਫਾ 175 ਅਨੁਸਾਰ ਦੀਵਾਨੀ ਅਦਾਲਤਾਂ ਇਹ ਕੇਸ ਨਹੀਂ ਸੁਣ ਸਕਦੀਆਂ।

ਇਨ੍ਹਾਂ ਕਲੇਮ ਕੇਸਾਂ ਲਈ ਅਧਿਕਾਰ ਖੇਤਰ ਭਿੰਨ ਭਿੰਨ੍ਹ ਥਾਵਾਂ ਦੀਆਂ ਟ੍ਰੀਬਿਉਨਲਜ਼ ਨੂੰ ਦਿੱਤੇ ਗਏ ਹਨ। ਉਸ ਜ਼ਿਲ੍ਹੇ ਵਿੱਚ-ਜਿਥੇ ਹਾਦਸਾ ਹੋਇਆ ਹੋਵੇ; ਉਸ ਜ਼ਿਲ੍ਹੇ ਵਿਚ-ਜਿੱਥੇ ਅਰਜੀ ਦੇਣ ਵਾਲਾ ਪੱਕੇ ਤੌਰ ਤੇ ਰਹਿੰਦਾ ਹੋਵੇ; ਉਸ ਜ਼ਿਲ੍ਹੇ ਵਿਚ-ਜਿੱਥੇ ਵਿਰੋਧੀ ਧਿਰ ਦੀ ਰਹਾਇਸ਼ ਹੋਵੇ।ਆਸਾਮ ਵਿੱਚ ਹੋਏ ਹਾਦਸੇ ਦੇ ਮੁਆਵਜ਼ੇ ਲਈ ਅਰਜੀ ਪੰਜਾਬ ਵਿੱਚ ਦਿੱਤੀ ਜਾ ਸਕਦੀ ਹੈ, ਜੇ ਉਪਰਲੀਆਂ ਤਿੰਨਾਂ ਚੋਂ ਇਕ ਸ਼ਰਤ ਪੂਰੀ ਹੁੰਦੀ ਹੋਵੇ।

ਜ਼ਖਮੀ ਹੋਣ ਦੀ ਸੂਰਤ ਵਿਚ ਪ੍ਰਾਰਥੀ ਖੁਦ ਜਾਂ ਆਪਣੇ ਮੁਖਤਾਰ ਰਾਹੀਂ ਕਲੇਮ ਦਾਇਰ ਕਰ ਸਕਦਾ ਹੈ। ਜੇ ਉਹ ਪੱਕੇ ਤੌਰ ਤੇ ਨਾਕਾਰਾ ਹੋ ਗਿਆ ਹੈ, ਉਹ ਦੇਖਣ, ਸੁਣਨ ਜਾਂ ਕਿਸੇ ਵੀ ਅੰਗ ਤੋਂ ਵਾਂਝਾ ਹੋ ਗਿਆ ਹੈ, ਉਸ ਦਾ ਚਿਹਰਾ ਜਾਂ ਸਿਰ ਬਦਸ਼ਕਲ ਹੋ ਗਿਆ ਹੈ ਤਾਂ ਦਫਾ 140, 141 ਅਤੇ 142 ਤਹਿਤ ਉਹ No Fault liability ਦੇ ਸਿਧਾਂਤ ਅਧੀਨ 25000 ਰੁਪਏ ਦਾ ਮੁਆਵਜ਼ਾ ਵਿਰੋਧੀ ਧਿਰ ਤੋਂ ਲੈ ਸਕਦਾ ਹੈ। ਬੇਸ਼ੱਕ ਇਹ ਹਾਦਸਾ ਉਸਦੀ ਆਪਣੀ ਗਲਤੀ ਨਾਲ ਵਾਪਰਿਆ ਹੋਵੇ। ਇਸ ਰਾਸ਼ੀ ਤੋ ਬਿਨਾਂ, ਉਹ ਪੀੜ ਸਹਿਣ, ਅਸੁਵਿਧਾ, ਵਿਸ਼ੇਸ਼ ਖਾਧ ਖੁਰਾਕ, ਸਾਂਭ ਸੰਭਾਲ, ਟ੍ਰਾਂਸਪੋਰਟ, ਇਲਾਜ ਦੇ ਖਰਚੇ ਦੇ ਨਾਲ ਨਾਲ ਕਮਾਈ ਕਰਨ ਦੀ ਘਟੀ ਸਮਰਥਾ ਤੇ ਉਸ ਨਾਲ ਪਏ ਘਾਟੇ ਦਾ ਮੁਆਵਜ਼ਾ ਵੀ ਲੈ ਸਕਦਾ ਹੈ। ਮਿਸਾਲ ਦੇ ਤੌਰ ਤੇ ਕੋਈ ਵਿਅਕਤੀ ਕਪੜੇ ਸਿਉਂ ਕੇ 1000 ਰੁ: ਮਹੀਨਾ ਕਮਾਉਂਦਾ ਹੈ।ਉਸਦਾ ਹੱਥ ਨਕਾਰਾ ਹੋ ਜਾਂਦਾ ਹੈ ਤਾਂ ਉਸਨੂੰ 12000 ਰੁਪਏ ਸਲਾਨਾ ਆਮਦਨ ਦਾ ਘਾਟਾ ਪਏਗਾ। ਕਾਨੂੰਨ ਕਮਾਈ ਕਰਨ ਵਾਲੀ ਉਮਰ 60 ਸਾਲ ਤੱਕ ਗਿਣਦਾ ਹੈ। ਇਸ ਹਿਸਾਬ ਨਾਲ ਬਾਕੀ ਰਹਿੰਦੇ ਸਾਲਾਂ ਦੀ ਕਮਾਈ ਦਾ ਘਾਟਾ ਮੁਆਵਜ਼ੇ ਰਾਹੀਂ ਕਲੇਮ ਕੀਤਾ ਜਾ ਸਕਦਾ ਹੈ। ਨਕਾਰਾ ਹੋਣ ਸਬੰਧੀ ਸਰਟੀਫਿਕੇਟ ਯੋਗ ਡਾਕਟਰ ਤੋਂ ਬਣਵਾ ਲੈਣਾ ਚਾਹੀਦਾ ਹੈ। ਇਹ ਵੀ ਸਬੂਤ ਦੇਣਾ ਪਵੇਗਾ ਕਿ ਇਹ ਨਕਾਰਾਪਣ ਕਮਾਈ ਨੂੰ ਘਟਾਉਣ 'ਚ ਕਿੰਨਾ ਅਸਰਦਾਰ ਹੋਇਆ ਹੈ।

ਮੌਤ ਹੋਣ ਦੀ ਸੂਰਤ ਵਿਚ, ਮ੍ਰਿਤਕ ਦੇ ਵਾਰਸ ਅਤੇ ਆਸ਼ਰਿਤ ਕਾਨੂੰਨੀ ਵਾਰਿਸ ਦਫਾ 140 ਤਹਿਤ 50,000 ਰੁਪਏ ਦੀ ਰਾਸ਼ੀ ਲੈਣ ਦੇ ਹੱਕਦਾਰ ਹਨ। ਇਹ ਰਾਸ਼ੀ ਵੀ No Fault liability ਦੇ ਸਿਧਾਂਤ ਅਧੀਨ ਹੀ ਮਿਲਦੀ ਹੈ। ਭਾਵ ਕਸੂਰ ਭਾਵੇਂ ਮਰਨ ਵਾਲੇ ਦਾ ਹੋਵੇ, ਇਹ ਪੈਸੇ ਵਾਹਨ ਦੇ ਮਾਲਕ, ਡਰਾਈਵਰ ਜਾਂ ਬੀਮਾ ਕੰਪਨੀ ਨੂੰ ਦੇਣੇ ਪੈਣਗੇ। ਇਨਾਂ ਪੈਸਿਆਂ ਤੋ ਬਿਨਾ ਵਾਰਸਾਂ ਨੂੰ ਆਰਥਿਕ ਨਿਰਭਰਤਾ ਦੇ ਹਿਸਾਬ ਨਾਲ ਮੁਆਵਜਾ ਮਿਲਦਾ ਹੈ। ਜੇ ਮ੍ਰਿਤਕ 1500 ਰੁਪਏ ਮਹੀਨਾ ਕਮਾਈ ਕਰਦਾ ਹੈ ਤਾਂ ਉਸਦਾ ਇਕ ਤਿਹਾਈ ਖਰਚਾ ਕੱਢ ਕੇ 1000 ਰੁਪਿਆ ਵਾਰਸਾਂ ਨੂੰ ਮਿਲਦਾ ਮੰਨ ਲਿਆ ਜਾਂਦਾ ਹੈ। 60 ਸਾਲ ਦੀ ਉਮਰ ਤੱਕ ਬਾਕੀ ਬਣਦੇ ਵਰ੍ਹਿਆਂ ਨਾਲ ਗੁਣਾ ਕਰਕੇ ਇਹ ਰਕਮ ਨੂੰ ਮੁਆਵਜ਼ੇ ਲਈ ਤਹਿ ਕਰ ਲਿਆ ਜਾਂਦਾ ਹੈ। ਟ੍ਰਿਬਿਉਨਲ ਦਫਾ 171 ਤਹਿਤ ਅਰਜੀ ਦੇਣ ਦੀ ਤਾਰੀਖ਼ ਤੋ ਲੈ ਕੇ ਮੁਆਵਜ਼ਾ ਅਦਾ ਕਰਨ ਦੀ ਤਾਰੀਖ ਤਕ ਵਿਆਜ ਵੀ ਦੇਣ ਦਾ ਹੁਕਮ ਕਰਦੀ ਹੈ। ਵਾਰਸਾਂ ਚੋਂ ਕੋਈ ਇਕ ਜਣਾ ਅਰਜੀ ਦਾਇਰ ਕਰ ਸਕਦਾ ਹੈ। ਪਰ ਦਫਾ 166 ਤਹਿਤ ਬਾਕੀ ਬਚਦੇ ਵਾਰਸਾਂ ਨੂੰ ਵੀ ਇਕ ਧਿਰ ਬਨਾਉਣਾ ਪਵੇਗਾ। ਕਿਸੇ ਵੀ ਕਾਨੂੰਨੀ ਵਾਰਸ ਨੂੰ ਕਲੇਮ ਦੀ ਅਰਜੀ 'ਚ ਨਾ ਸ਼ਾਮਿਲ ਕਰਨ ਨਾਲ ਅਰਜ਼ੀ ਦੇ ਖਾਰਜ਼ ਹੋਣ ਦਾ ਖਤਰਾ ਬਣ ਸਕਦਾ ਹੈ।

ਕੁਤਾਹੀਕਾਰ ਵਾਹਨ ਦਾ ਜੇ ਬੀਮਾ ਹੋਇਆ ਹੋਵੇ ਤਾਂ ਮੁਆਵਜ਼ੇ ਦੀ ਅਦਾਇਗੀ ਫੈਸਲਾ ਹੋਣ ਉਪਰੰਤ ਜ਼ਲਦੀ ਮਿਲ ਜਾਂਦੀ ਹੈ। ਬੀਮਾ ਨਾ ਹੋਣ ਦੀ ਸੂਰਤ ਵਿਚ, ਵਾਹਨ ਦੇ ਮਾਲਕ ਦੀ ਜਮੀਨ ਜਾਂ ਸਬੰਧਤ ਵਾਹਨ, ਟ੍ਰਿਬਿਉਨਲ ਦੇ ਅਰਜੀ ਦੇ ਕੇ ਫੈਸਲੇ ਤੋਂ ਪਹਿਲਾਂ ਕੁਰਕ ਕਰਵਾ ਲੈਣੇ ਚਾਹੀਦੇ ਹਨ। ਕਈ ਕੇਸਾਂ ਵਿਚ ਅਜੇਹਾ ਦੇਖਣ 'ਚ ਆਇਆ ਹੈ ਕਿ ਫੈਸਲੇ ਅਨੁਸਾਰ ਮੁਆਵਜ਼ਾ ਤਹਿ ਹੋ ਜਾਂਦਾ ਹੈ। ਪਰ ਵਾਹਨ ਮਾਲਕ ਕੋਲ ਕੋਈ ਅਚਲ ਜਾਂ ਚੱਲ ਜਾਇਦਾਦ ਨਾ ਹੋਣ ਕਾਰਨ ਉਸ ਦੀ ਉਗਰਾਹੀ ਨਹੀਂ ਹੁੰਦੀ। ਜਿੱਤਿਆ ਹੋਇਆ ਕਲੇਮ ਕੇਸ ਵੀ ਹਵਾ 'ਚ ਰੁਲ ਜਾਂਦਾ ਹੈ। ਮੁਆਵਜ਼ੇ ਤੋਂ ਬਚਣ ਲਈ ਕਈ ਵਾਹਨ ਮਾਲਕ ਹਾਦਸਾ ਹੋਣ ਉਪਰੰਤ ਮੌਕਾ ਮਿਲਦੇ ਹੀ ਵਾਹਨ ਦੇ ਨਾਲ ਨਾਲ ਕੁਰਕ ਹੋਣ ਯੋਗ ਜਾਇਦਾਦ ਪਹਿਲਾਂ ਹੀ ਵੇਚ ਵੱਟ ਲੈਂਦੇ ਹਨ।

ਕਈ ਹਾਦਸਿਆਂ ਵਿੱਚ, ਦੋਸ਼ੀ ਵਾਹਨ ਚਾਲਕ ਭੱਜ ਜਾਂਦੇ ਹਨ ਅਤੇ ਇਹ ਵੀ ਨਹੀਂ ਪਤਾ ਚਲਦਾ ਕਿ ਵਾਹਨ ਟਰੱਕ ਸੀ ਜਾਂ ਕਾਰ। ਅਜੇਹੀ ਸਥਿਤੀ ਨਾਲ ਨਿਪਟਣ ਲਈ ਦਫਾ 161, 162 ਅਤੇ 163 ਤਹਿਤ ਮੁਆਵਜ਼ੇ ਦੀ ਰਕਮ General Insurance Corporation of India ਜਾਂ



ਇਸ ਕੰਮ ਲਈ ਬਣੀ ਬੀਮਾ ਕੰਪਨੀ ਹੀ ਅਦਾ ਕਰਦੀ ਹੈ। ਇਸ ਸਬੰਧੀ ਜਿਲਾ ਮੈਜਿਸਟਰੇਟ ਜਾਂ ਸਬ ਡਵੀਜ਼ਨਲ ਮੈਜਿਸਟਰੇਟ ਨਾਲ ਸੰਪਰਕ ਕਰਨਾ ਚਾਹੀਦਾ ਹੈ। ਮੌਤ ਦੀ ਸੂਰਤ ਵਿੱਚ, ਉੱਕਾ ਪੁਕਾ ਮੁਆਵਜ਼ਾ 25000 ਰੁਪਏ ਅਤੇ ਗੰਭੀਰ ਸੱਟ ਦੀ ਹਾਲਤ ਵਿਚ 12500 ਰੁਪਏ ਮਿਲਦਾ ਹੈ। ਇਹ ਦਰਅਸਲ ਪ੍ਰਭਾਵਿਤ ਵਿਅਕਤੀ ਜਾਂ ਉਸਦੇ ਪਰਿਵਾਰ ਲਈ ਇਕ ਰਾਹਤ ਦੇਣ ਦਾ ਹੀ ਉਪਰਾਲਾ ਹੈ।

ਚਲਾਕ ਤੇ ਧੋਖੇਬਾਜ ਵਾਹਨ ਮਾਲਕ ਜਾਂ ਡਰਾਈਵਰ ਨਿੱਕੀ ਮੋਟੀ ਰਾਸ਼ੀ ਦੇ ਕੇ, ਅਣਜਾਣ ਤੇ ਗਰੀਬ ਵਿਅਕਤੀਆਂ ਦਾ ਸ਼ੋਸ਼ਣ ਹੀ ਨਹੀਂ ਕਰਦੇ, ਉਨਾਂ ਦੇ ਹਾਦਸੇ ਉਪਰੰਤ ਆਏ ਸੰਕਟ ਨੂੰ ਹੋਰ ਡੂੰਘੇਰਾ ਕਰ ਦਿੰਦੇ ਹਨ। ਇਸ ਕੁਕਰਮ ਵਿੱਚ ਬੀਮਾ ਕੰਪਨੀਆਂ ਦੇ ਏਜੰਟ ਤੇ ਪੁਲਿਸ ਵੀ ਭਾਈਵਾਲ ਹੁੰਦੀ ਹੈ। ਕੇਸ ਦਰਜ ਨਹੀਂ ਕੀਤਾ ਜਾਂਦਾ। ਰਾਜ਼ੀਨਾਮੇ ਲਈ ਦਬਾਅ ਪਾਇਆ ਜਾਂਦਾ ਹੈ। ਮੌਕੇ ਸਿਰ ਕੀਤੀ ਥੋੜੀ ਜਿਹੀ ਕਾਰਵਾਈ ਜਾਂ ਅਗਵਾਈ ਇਕ ਉਜੜੇ ਪਰਿਵਾਰ ਲਈ ਢੋਈ ਬਣ ਸਕਦੀ ਹੈ। ਇਹ ਵੀ ਦੇਖਣ ਵਿਚ ਆਇਆ ਹੈ ਕਿ ਹਾਦਸੇ ਵਿਚ ਮੌਤ ਹੋਣ ਉਪਰੰਤ, ਅਣਜਾਣਤਾ ਅਤੇ ਅੰਧਵਿਸ਼ਵਾਸ ਕਰਕੇ ਮ੍ਰਿਤਕ ਦਾ ਪੋਸਟਮਾਰਟਮ ਨਹੀਂ ਕਰਵਾਇਆ ਜਾਂਦਾ। ਸਬੰਧਤ ਪਰਿਵਾਰ ਦੇ ਮੈਂਬਰ ਹਾਦਸੇ ਕਾਰਨ ਮਾਨਸਿਕ ਤੌਰ ਤੇ ਸ਼ੋਕਗ੍ਰਸਤ ਹੁੰਦੇ ਹਨ ਅਤੇ ਉਨ੍ਹਾਂ ਲਈ ਪੋਸਟਮਾਰਟਮ ਵਰਗੀਆਂ ਗੱਲਾਂ ਬਾਰੇ ਸੋਚਣਾ ਔਖਾ ਹੁੰਦਾ ਹੈ। ਅਜਿਹੇ ਸਮੇਂ ਉਨ੍ਹਾਂ ਦੇ ਸ਼ੁਭਚਿੰਤਕਾਂ ਅਤੇ ਸੂਝਵਾਨ ਰਿਸ਼ਤੇਦਾਰਾਂ ਦਾ ਇਹ ਫਰਜ਼ ਬਣਦਾ ਹੈ ਕਿ ਇਸ ਸਬੰਧੀ ਉਨ੍ਹਾਂ ਦੀ ਬਣਦੀ ਅਗਵਾਈ ਕਰਨ। ਪੁਲੀਸ ਨੂੰ ਦਿੱਤੀ ਇਤਲਾਹ ਅਤੇ ਪੋਸਟਮਾਰਟਮ ਦੀ ਰਿਪੋਰਟ ਬਾਦ ਵਿਚ ਕਲੇਮ ਲੈਣ ਲਈ ਸਹਾਈ ਹੁੰਦੇ ਹਨ। ਅਜਿਹੇ ਸਮੇਂ ਸਿਰਫ ਭਾਣਾ ਮੰਨ ਲੈਣ ਵਰਗੀਆਂ ਗੱਲਾਂ ਦੇ ਵਿਚ ਨਹੀਂ ਵਹਿ ਜਾਣਾ ਚਾਹੀਦਾ। ਹਾਲ ਦੀ ਘੜੀ ਹਾਦਸੇ ਨਹੀਂ ਰੋਕੇ ਜਾ ਸਕਦੇ ਪਰ ਕੁਤਾਹੀਕਾਰਾਂ ਨੂੰ ਸਜਾ ਭੋਗਣ ਤੇ ਮੁਆਵ ਜਾ ਦੇਣ ਲਈ ਕਾਨੂੰਨੀ ਤੌਰ ਤੇ ਪਾਬੰਦ ਕੀਤਾ ਜਾ ਸਕਦਾ ਹੈ। ਬਸ਼ੀਰ ਬਦਰ ਦੇ ਸ਼ਬਦਾਂ ਨੂੰ ਥੋੜਾ ਬਦਲ ਕੇ ਅਸੀਂ ਆਪਣੀ ਗੱਲ ਖ਼ਤਮ ਕਰਦੇ ਹਾਂ :

ਅਪਨੇ ਹੀ ਸਿਰ ਕੇ ਜ਼ਖ਼ਮ ਦਾ, ਕੁਛ ਕੀਜੀਏ ਇਲਾਜ਼,
ਆਇਆ ਹੈ ਕਿਸ ਤਰਫ਼ ਸੇ, ਵਾਹਨ ਨਾ ਦੇਖੀਏ।

---

ਵੱਡੀਆਂ ਵੱਡੀਆਂ ਸਮਾਜਿਕ ਤਬਦੀਲੀਆਂ ਕਦੇ ਵੀ ਸੌਖਿਆਂ ਨਹੀਂ ਆਉਂਦੀਆਂ। ਇਨ੍ਹਾਂ ਲਈ ਬਹੁਤ ਵੱਡੇ ਅਤੇ ਲੰਮੇ ਸੰਘਰਸ਼ ਕਰਨੇ ਪੈਂਦੇ ਹਨ। ਇਸ ਲਈ ਸਾਨੂੰ ਹੁਣੇ ਤੋਂ ਹੀ ਤਿਆਰ ਹੋ ਜਾਣਾ ਚਾਹੀਦਾ ਹੈ, ਕਿਉਂਕਿ ਇਤਿਹਾਸਕ ਹਾਲਤਾਂ ਨੇ ਸਾਡੇ ਸਾਹਮਣੇ ਹੋਰ ਕੋਈ ਰਾਹ ਨਹੀਂ ਜੇ ਰਹਿਣ ਦੇਣਾ।

## ਮਿੰਨੀ ਕਹਾਣੀ

### ਸ਼ਰਧਾ

ਜਸਵੰਤ ਜੱਸ

ਬਾਪ ਦੁਆਰਾ ਲਏ ਕਰਜ਼ੇ ਹੇਠ ਦੱਬੇ ਹਰਬੰਸ ਸਿਉਂ ਨੇ ਪੰਦਰਾਂ ਸੋਲਾਂ ਸਾਲ ਦੀ ਸਖ਼ਤ ਮੁਸ਼ੱਕਤ ਤੋਂ ਬਾਅਦ ਸੂਦਖ਼ੋਰਾਂ ਕੋਲੋਂ ਖਹਿੜਾ ਛੁਡਵਾਇਆ। ਸਾਰਾ ਕਰਜ਼ਾ ਲਾਹ ਦਿੱਤਾ। ਉਹ ਹੌਲਾ ਫੁੱਲ ਮਹਿਸੂਸ ਕਰ ਰਿਹਾ ਸੀ। ਉਸਦੀ ਮਾਂ ਦੀ ਤਾਂ ਧਰਤੀ ਤੇ ਅੱਡੀ ਹੀ ਨਹੀਂ ਸੀ ਲੱਗਦੀ। ਉਸ ਨੇ ਹਰਬੰਸ ਨੂੰ ਕੋਲ ਬੁਲਾ ਕੇ ਉਸਦੇ ਸਿਰ 'ਤੇ ਪਿਆਰ ਨਾਲ ਹੱਥ ਫੇਰਦਿਆਂ ਕਿਹਾ, "ਪੁਤਰਾ, ਪ੍ਰਮਾਤਮਾ ਦੀ ਕਿਰਪਾ ਨਾਲ ਅੱਜ ਸਾਡੇ ਸਿਰ ਤੋਂ ਮਣਾਂ-ਮੂੰਹੀ ਕਰਜੇ ਦਾ ਭਾਰ ਲਹਿ ਗਿਐ। ਮੈਂ ਬੜੇ ਚਿਰ ਤੋਂ ਅੱਜ ਦਾ ਦਿਨ ਉਡੀਕਦੀ ਬੁੱਢੀ ਹੋ ਗਈ। ਹੁਣ ਤਾਂ ਬੱਸ ਮਰਨ ਤੋਂ ਪਹਿਲਾਂ ਮੈ ਆਪਣਾ ਸੁੱਖਿਆ ਅਖੰਡ ਪਾਠ ਕਰਾਉਣੈਂ। ਮੇਰਾ ਪੁੱਤ ਮੇਰੀ ਮਨੋਕਾਮਨਾ ਪੂਰੀ ਕਰਦੇ ਨਹੀਂ ਤਾਂ ਮੈਂ ਮਰਨ ਤੋਂ ਬਾਅਦ ਭਟਕਦੀ ਫਿਰੂੰ . . . .।" ਹਰਬੰਸ ਸਿਉਂ ਆਪਣੀ ਮਾਂ ਦੀ 'ਅਪਾਰ ਸ਼ਰਧਾ' ਅੱਗੇ ਆਪਣੀ ਮਜ਼ਬੂਰੀ ਨਾ ਦੱਸ ਸਕਿਆ ਤੇ ਨਿੰਮੋਝੂਣਾ ਜਿਹਾ ਹੋ ਕੇ ਫਿਰ ਸ਼ਾਹਾਂ ਅੱਗੇ ਜਾ ਬੈਠਾ। ਵਿਆਜ ਤੇ ਦਸ ਹਜਾਰ ਹੋਰ ਲੈ ਕੇ ਮੁੜ ਰਿਹਾ ਹਰਬੰਸ ਸਿਉਂ ਇੰਜ ਮਹਿਸੂਸ ਕਰ ਰਿਹਾ ਸੀ ਜਿਵੇਂ ਮੁੜ ਤੋਂ ਦਸ ਸਾਲ ਪਿੱਛੇ ਜਾ ਡਿੱਗਿਆ ਹੋਵੇ।

ਜਿਲਾ ਕਚਹਿਰੀਆਂ ਫਰੀਦਕੋਟ

### ਜਠੇਰੇ

ਜਸਬੀਰ ਬੇਦਰਦ "ਲੰਗੇਰੀ"

"ਚੱਲੋ ਬਈ ਚਲੋ . . . ਛੇਤੀ ਕਰੋ ਟਰਾਲੀ ਆ ਗਈ ਏ, ਜਾ ਕੇ ਲੰਗਰ ਵੀ ਬਨਾਉਣਾ ਏ, ਮਸਾਂ ਜਾ ਕੇ ਸਾਲ ਬਾਅਦ ਜਠੇਰੇ ਮਨਾਉਣ ਦਾ ਦਿਨ ਆਉਂਦਾ ਏ।" ਚਰਨੇ ਨੇ ਆਪਣੀ ਘਰਵਾਲੀ ਸੱਤੋ, ਤਿੰਨੇ ਕੁੜੀਆਂ ਤੇ ਦੋਵੇਂ ਮੁੰਡਿਆਂ ਨੂੰ ਹੱਕਦੇ ਹੋਏ ਕਿਹਾ।

"ਪੁੱਤ ਚਰਨਿਆਂ, ਮੈਨੂੰ ਵੀ ਲੈ ਚਲੋ ਜਠੇਰੀਂ।" ਹਾੜ ਮਹੀਨੇ ਮੈਲੇ ਕੁਚੈਲੇ ਕੱਪੜਿਆਂ ਵਿਚ, ਕੰਧ ਦੀ ਪ੍ਰਛਾਵੇਂ, ਟੁੱਟੀ ਜਿਹੀ ਮੰਜੀ ਡਾਹੀ ਮੱਖੀਆਂ ਉਡਾਉਂਦੀ ਹੋਈ ਤਰਲੇ ਨਾਲ ਚਰਨੇ ਦੀ ਮਾਂ ਨੇ ਕਿਹਾ।

"ਚੁੱਪ ਕਰਕੇ ਬੈਠੀ ਰਹਿ, ਦੀਂਹਦਾ ਤੈਨੂੰ ਹੈ ਨੀ, ਤੁਰੀ ਆ ਜਠੇਰੀਂ। ਹੁਣ ਤੂੰ ਗਾਂਹ ਦੀ ਤਿਆਰੀ ਕਰ।" ਚਰਨੇ ਨੇ ਬੜੀ ਬੇਰੁਖੀ ਨਾਲ ਕਿਹਾ।

"ਵੱਡੇ ਵਡੇਰਿਆਂ ਨੂੰ ਮੱਥਾ ਟੇਕਣ ਚੱਲੇ ਆਂ, ਕੋਈ ਮੇਲੇ ਨੀ। ਚੁੱਪ ਕਰਕੇ ਬੈਠ ਵੀ ਨਹੀਂ ਹੁੰਦਾ, ਇਸ ਬੁੜ੍ਹੀ ਤੋਂ।" ਰਹਿੰਦੀ ਕਸਰ ਸੱਤੋ ਨੇ ਪੂਰੀ ਕਰ ਦਿੱਤੀ ਤੇ ਬਾਹਰ ਨਿੱਕਲ ਗਏ ਸਾਰੇ ਜਠੇਰਿਆਂ ਨੂੰ ਨਮਸਕਾਰ ਕਰਨ।

# ਚੋਣਾਂ - 1999

ਪਿਛਲੇ ਸਮੇਂ ਵਿਚ ਜਿਵੇਂ ਕਾਰਗਿਲ ਮੁੱਦਾ ਛਾਇਆ ਰਿਹਾ ਹੈ ਇਵੇਂ ਇਸ ਮਹੀਨੇ ਵੋਟਾਂ ਦੀ ਕਾਵਾਂ ਰੌਲੀ ਪਈ ਰਹਿਣੀ ਹੈ। ਆਮ ਆਦਮੀ ਲਈ ਇਹ ਬੜਾ ਅਹਿਮ ਪ੍ਰਸ਼ਨ ਹੈ ਕਿ ਉਹ ਵੋਟ ਕਿਸਨੂੰ ਪਾਵੇ ਅਤੇ ਕਿਉਂ ਪਾਵੇ। ਆਮ ਜਨ ਸਾਧਾਰਣ ਸਾਰੀਆਂ ਹੀ ਸਿਆਸੀ ਪਾਰਟੀਆਂ ਤੋਂ ਅਤੇ ਪਾਰਲੀਮਾਨੀ ਜਮਹੂਰੀਅਤ ਤੋਂ ਬੁਰੀ ਤਰ੍ਹਾਂ ਅੱਕ ਚੁੱਕਾ ਹੈ। ਪਰ ਉਸ ਕੋਲ ਕੋਈ ਇਸਦਾ ਬਦਲ ਨਹੀਂ ਹੈ। ਦੇਸ਼ ਆਜ਼ਾਦੀ ਦੀ ਸਮੇਂ ਬਹੁਗਿਣਤੀ ਲੋਕਾਂ ਦੀ ਅੱਖਾਂ ਵਿਚ ਇਕ ਸੁਪਨਾ ਸੀ ਕਿ ਦੇਸ਼ ਆਜਾਦ ਹੋਣ ਨਾਲ ਹੀ ਸਾਡੀਆਂ ਸਾਰੀਆਂ ਸਮੱਸਿਆਵਾਂ ਦੂਰ ਹੋ ਜਾਣੀਆਂ ਹਨ। ਪਰ ਆਜ਼ਾਦੀ ਦੇ ਪੰਜਾਹ ਸਾਲ ਬੀਤ ਜਾਣ ਤੋਂ ਬਾਅਦ ਗਰੀਬੀ, ਬੇਰੁਜ਼ਗਾਰੀ, ਭ੍ਰਿਸ਼ਟਾਚਾਰੀ ਹੀ ਨਹੀਂ ਵਧੀ ਸਗੋਂ ਸਰਕਾਰ ਅਤੇ ਸਿਆਸੀ ਪਾਰਟੀਆਂ ਦਾ ਵੀ ਹਰ ਪੱਖ ਤੋਂ ਦੀਵਾਲਾ ਨਿਕਲ ਗਿਆ ਹੈ।

ਅਜਿਹੀ ਸਥਿਤੀ ਵਿੱਚ ਖੱਬੇ ਪੱਖੀ ਪਾਰਟੀਆਂ ਵੀ ਬਾਕੀ ਪਾਰਲੀਮਾਨੀ ਸਿਆਸੀ ਪਾਰਟੀਆਂ ਨਾਲੋਂ ਕੋਈ ਵੱਖਰੀ ਅਤੇ ਵਧੀਆ ਕਾਰਗੁਜ਼ਾਰੀ ਦਿਖਾਉਣ ਵਿਚ ਅਸਮਰਥ ਰਹੀਆਂ ਹਨ। ਪਾਰਲੀਮਾਨੀ ਪ੍ਰਬੰਧ ਨੂੰ ਰੱਦ ਕਰਕੇ ਇਨਕਲਾਬ ਲਿਆਉਣ ਵਾਲਿਆਂ ਦੀ ਸਮਰਥਾ ਐਨੀ ਘਟ ਹੈ ਕਿ ਉਨ੍ਹਾਂ ਦਾ ਫੜ੍ਹ ਮਾਰਕੇ ਮਾਰਿਆ ਹੋਕਾ ਵੀ ਮੇਲੇ ਵਿੱਚ ਚੱਕੀਰਾਹੇ ਦੀ ਆਵਾਜ਼ ਤੋਂ ਵੀ ਹੇਠਾਂ ਰਹਿ ਜਾਂਦਾ ਹੈ। ਨਿਸ਼ਚੇ ਹੀ ਅਜਿਹੀ ਸਥਿਤੀ ਵਿਚ ਇਕ ਬੇਬਸ ਲਾਚਾਰ ਭਾਰਤੀ ਵੋਟਰ ਕੀ ਕਰੇ। ਕੀ ਉਹ ਵੋਟ ਪਾਉਣ ਹੀ ਨਾ ਜਾਵੇ ਜਾਂ ਦੇ ਜਾਵੇ ਤਾਂ ਕਿਸਨੂੰ ਪਾ ਕੇ ਆਵੇ। ਸਭ ਤੋਂ ਪਹਿਲਾ ਮਸਲਾ ਵੋਟ ਪਾਉਣ ਦਾ ਆਉਂਦਾ ਹੈ, ਅੱਜ ਦੀ ਸਥਿਤੀ ਵਿਚ ਵੋਟ ਨਾ ਪਾਉਣ ਜਾਣਾ ਇਸ ਮਸਲੇ ਦਾ ਕੋਈ ਹੱਲ ਨਹੀਂ ਹੈ। ਭਾਂਵੇ ਅੱਜ ਜਾਪਦਾ ਹੈ ਕਿ ਵੋਟ ਪਾਉਣ ਜਾਂ ਨਾ ਪਾਉਣ ਨਾਲ ਕੋਈ ਫਰਕ ਨਹੀਂ ਪੈਂਦਾ ਤਾਂ ਭਲਾ ਕਿਸ ਚੀਜ ਨਾਲ ਫਰਕ ਪੈਦਾ ਹੋਵੇਗਾ ? ਨਿਸਚੇ ਹੀ ਇਸ ਸਮੇਂ ਸੰਸਾਰ ਪੱਧਰ ਉਪਰ ਬਹੁ ਗਿਣਤੀ ਜਮਹੂਰੀਅਤ ਨੂੰ ਹੀ ਸਰਕਾਰ ਚੁਣਨ ਦਾ ਸਹੀ ਵਿਧੀ ਦਸਦੀ ਹੈ। ਜੇ ਕੋਈ ਹੋਰ ਵਿਧੀ ਹੈ ਤਾਂ ਉਸਨੂੰ ਬਦਲ ਵਜੋਂ ਪੇਸ਼ ਕਰਨਾ ਚਾਹੀਦਾ ਹੈ, ਨਹੀਂ ਤਾਂ ਘਟੋ ਘਟ ਇਸ ਵਿਧੀ ਦੀ ਵਰਤੋਂ ਤਾਂ ਕਰਨੀ ਹੀ ਚਾਹੀਦੀ ਹੈ। ਜਾਂ ਘਟੋ ਘਟ ਕਿਸੇ ਬਦਲਵੀਂ ਪ੍ਰਣਾਲੀ ਦੇ ਲਾਗੂ ਹੋਣ ਤਕ ਇਸਦੀ ਅਹਿਮੀਅਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਅੱਗੇ ਮਸਲਾ ਖੜਾ ਹੁੰਦਾ ਹੈ ਕਿ 'ਸਾਰੇ ਇਕੋ ਥੈਲੀ ਦੇ ਚੱਟੇ ਵੱਟੇ ਹਨ, ਵੋਟ ਕਿਸਨੂੰ ਪਾਈਏ।' ਇਸਦਾ ਹੱਲ ਹੈ ਕਿ ਅਸੀਂ 'ਚੰਗੇ ਬੰਦੇ' ਖੜੇ ਕਰੀਏ। ਹੁਣ ਮਸਲਾ ਆ ਜਾਂਦਾ ਹੈ ਕਿ ਮੌਜੂਦਾ ਵੱਡ ਅਕਾਰੀ ਖਰਚੀਲੇ ਪ੍ਰਬੰਧ ਵਿੱਚ 'ਚੰਗੇ ਬੰਦੇ' ਦਾ ਖੜਾ ਹੋਣਾ ਅਤੇ ਜਿੱਤਣਾ ਮੁਸ਼ਕਲ ਹੈ। ਸੋ ਅਸੀਂ ਚੋਣ ਸੁਧਾਰਾਂ ਲਈ ਜੋਰ ਪਾਈਏ ਇਸ ਵਿਚ ਚੋਣ ਹਲਕੇ ਛੋਟੇ ਕਰਨੇ, ਉਮੀਦਵਾਰਾਂ ਨੂੰ ਇਕੋ ਜਿਹਾ ਸਰਕਾਰੀ ਖਰਚ ਦੇਣਾ, ਵੋਟਰਾਂ ਨੂੰ ਵਾਪਸ ਬਲਾਉਣ ਦਾ ਅਧਿਕਾਰ ਦੇਣਾ, ਪ੍ਰਤੀਨਿਧਤਾ ਦੀ ਥਾਂ ਤੇ ਹਿੱਸੇਦਾਰੀ ਵਾਲੀ ਪ੍ਰਣਾਲੀ ਵਿਕਸਤ ਕਰਨੀ, ਆਦਿ ਹੋ ਸਕਦੇ ਹਨ। ਇਹ ਇਕ ਲੰਮਾ ਕੰਮ ਹੈ, ਪਰ ਇਸਨੂੰ ਹੱਥ ਵਿਚ ਲੈਣਾ ਪਵੇਗਾ। ਪਰ ਹੁਣ ਮਸਲਾ ਫੇਰ ਅੱਗੇ ਆ ਖੜਦਾ ਹੈ ਕਿ ਇਸ ਵਾਰ ਹੁਣੇ ਸਤੰਬਰ ਨੂੰ ਵੋਟਾਂ ਕਿਸਨੂੰ ਪਾਈਏ। ਤਰਕਸ਼ੀਲ ਵਿਗਿਆਨਕ ਨਜ਼ਰੀਏ ਅਨੁਸਾਰ ਵੋਟ ਪਾਉਣਾ ਹਰ ਵਿਅਕਤੀ ਦਾ ਨਿੱਜੀ ਹੱਕ ਹੈ। ਉਹ ਇਸ ਨੂੰ ਇਸਤੇਮਾਲ ਕਰਨ ਅਤੇ ਨਾ ਕਰਨ ਦੋਹਾਂ ਲਈ ਸੁਤੰਤਰ ਹੈ। ਪਰ ਜੇ ਉਹ ਇਸਤੇਮਾਲ ਕਰਦਾ ਹੈ ਤਾਂ ਉਸਨੂੰ ਹਾਸਲ ਉਮੀਦਵਾਰਾਂ ਵਿਚੋਂ ਧਰਮ ਨਿਰਪੱਖ, ਵਿਗਿਆਨਕ ਸੋਚ ਦੇ ਧਾਰਨੀ, ਪਾਖੰਡਾਂ ਦੇ ਵਿਰੋਧੀ, ਤਰਕਸ਼ੀਲ ਸੋਚ ਦੇ ਨੇੜੇ ਵਾਲੇ ਵਿਅਕਤੀ ਦੀ ਹੀ ਚੋਣ ਕਰਨੀ ਚਾਹੀਦੀ ਹੈ। ਅਜਿਹੀ ਚੋਣ ਕਰਦਿਆਂ ਵਿਅਕਤੀਆਂ ਦੇ ਬਿਆਨਾਂ, ਪਾਰਟੀਆਂ ਦੇ ਪ੍ਰਚਾਰ, ਧਰਮ, ਜਾਤ, ਇਲਾਕੇ ਦੀ ਥਾਂ ਤੇ ਉਸਦੀ ਅਸਲੀਅਤ ਅਮਲਾਂ ਤੋਂ ਪਰਖਣੀ ਚਾਹੀਦੀ ਹੈ। ਕੀ ਅਸੀਂ ਜਿੱਤ ਹਾਰ ਨੂੰ ਪਾਸੇ ਰੱਖ ਕੇ ਵੱਧ ਤੋਂ ਵੱਧ ਯੋਗ ਉਮੀਦਵਾਰ ਨੂੰ ਜਿਤਾ ਸਕਦੇ ਹਾਂ ? ਇਹ ਸੰਭਾਵਨਾਂ ਅੱਜ ਕੱਲ ਚਰਚਾ ਦਾ ਵਿਸ਼ਾ ਹੈ।

## ਕਵਿਤਾ

ਰੱਬ
ਇੱਕ ਪ੍ਰਮਾਣਤ ਝੂਠ ਹੈ।
ਜਿਸ ਬਿੰਦੂ ਵਿੱਚ
'ਇੱਕ' ਦਾ ਚਿੰਨ੍ਹ-ਚੱਕਰ ਹੈ।
ਰੱਬ ਤੋਂ
ਇਸ ਗਲੋਬ ਤੱਕ
ਵਿਪਰੀਤ ਵਿਧਾਵਾਂ
ਰੱਬ 'ਤੇ ਸ਼ੈਤਾਨ ਦਾ
ਅਸਰ ਹੈ।
ਰੱਬ ਤੋਂ
ਇਸ ਗਲੋਬ ਤੱਕ
ਦੋ ਹੀ
ਪ੍ਰਮੁੱਖ ਸ਼ਕਤੀਆਂ ਹਨ।
ਗੀਤ 'ਤੇ ਵਿਪਰੀਤ ਵਿਧੀਆਂ
ਤਾਕਤ ਪਕੜ੍ਹਦੀਆਂ ਹਨ।
ਜੇ ਰੱਬ ਸੱਤ ਹੈ
ਤਾਂ ਸ਼ੈਤਾਨ ਨੂੰ
ਮੇਟਣੋ ਅਸਮਰਥ ਹੈ।
ਪਰ ਜੇ ਰੱਬੀ ਤਾਕਤ
ਸ਼ੈਤਾਨ ਨੂੰ
ਲਲਕਾਰਨ ਦਾ ਤੱਥ ਹੈ।
ਇਹ ਲੀਲਾ ਨਹੀਂ
ਰੱਬ ਦਾ
ਸਰਵ-ਸ਼ਕਤੀਮਾਨ ਨਾ ਹੋਣ ਵਾਲੀ
ਗੱਲ-ਕੱਥ ਹੈ।

*ਰਤਨ ਗੋਹਲ (ਯੂ.ਕੇ.)*



# ਸ਼ੰਕਾ ਨਵਿਰਤੀ

**ਸ਼ੰਕਾ** *ਪਾਕਿਸਤਾਨੀ ਕਵੀ ਅਫ਼ਜਲ ਸਾਹਿਰ ਦੀ ਕਵਿਤਾ ਮਿੱਟੀ ਦੇ ਇਬਲੀਸ ਸ਼ਬਦ ਦਾ ਪੰਜਾਬੀ 'ਚ ਕੀ ਅਰਥ ਹੈ ?*

*ਪਰਗਟ ਸਿੰਘ ਸੰਧੂ*

*ਨਵਿਰਤੀ:* ਇਸਲਾਮੀ ਮੱਤ ਅਨੁਸਾਰ ਇਬਲੀਸ ਜਾਂ ਅਜ਼ਾਜ਼ੀਲ ਜਾਂ ਸ਼ੈਤਾਨ ਇਕ ਫਰਿਸ਼ਤਾ ਹੈ ਜਿਸਨੇ ਖੁਦਾ ਦੇ ਕਹਿਣ ਤੇ ਆਦਮ ਨੂੰ ਸਿਜਦਾ ਨਹੀਂ ਕੀਤਾ ਸੀ, ਇਸ ਲਈ ਇਸਨੂੰ ਰੱਬੀ ਦਰਗਾਹ ਤੋਂ ਦੇਸ਼ ਨਿਕਾਲਾ ਮਿਲਿਆ ਸੀ। ਇਸੇ ਨੇ ਹੀ ਆਦਮ ਤੇ ਹਵਾ ਨੂੰ ਕਣਕ ਦਾ ਦਾਣਾ ਚੱਖਣ ਦਾ, ਵਰਜਿਤ ਕੰਮ ਕਰਨ ਲਈ ਉਕਸਾਇਆ ਸੀ। ਇਸਲਾਮਿਕ ਵਿਸ਼ਵਾਸ ਅਨੁਸਾਰ ਇਹ ਸ਼ੈਤਾਨ ਅੱਜ ਵੀ ਲੋਕਾਂ ਨੂੰ ਕੁਰਾਹੇ ਪਾ ਕੇ ਭੈੜੇ ਕੰਮ ਕਰਵਾਉਂਦਾ ਹੈ। ਇਸਨੂੰ ਇਸਲਾਮਕ ਵਿਸ਼ਵਾਸਾਂ ਅਨੁਸਾਰ ਅੱਗ ਦਾ ਬਣਿਆ ਖਿਆਲ ਕੀਤਾ ਜਾਂਦਾ ਹੈ। ਇਸੇ ਕਰਕੇ ਜਿੱਥੇ ਇਸਲਾਮਿਕ ਧਾਰਮਿਕ ਸਾਹਿਤ ਵਿਚ ਜਿੱਥੇ ਇਬਲੀਸ ਨੂੰ ਹਰ ਮਾੜੇ ਕੰਮ ਲਈ ਜ਼ੁੰਮੇਵਾਰ ਸਮਝ ਕੇ ਕੋਸਿਆ ਜਾਂਦਾ ਹੈ ਉੱਥੇ ਇਸਲਾਮਿਕ ਪਿਛੋਕੜ ਵਾਲੇ ਤਰਕਸ਼ੀਲ ਵਿਗਿਆਨਕ ਦ੍ਰਿਸ਼ਟੀ ਵਾਲਿਆਂ ਲਈ ਇਬਲੀਸ ਰੱਬ ਨੂੰ ਚੁਣੌਤੀ ਦਾ ਪ੍ਰਤੀਕ ਹੈ। ਪੰਜਾਬੀ ਦੇ ਇਕ ਸ਼ਾਇਰ ਨੇ ਤਖੱਲਸ ਇਬਲੀਸ ਰਖਿਆ ਹੈ ਅਤੇ ਪਾਕਿਸਤਾਨੀ ਸ਼ਾਇਰ ਅਫ਼ਜਲ ਸਾਹਿਰ ਨੇ ਮਿੱਟੀ ਦੇ ਇਬਲੀਸ ਵਿਚ ਆਮ ਸਧਾਰਣ ਮਨੁੱਖ ਨੂੰ 'ਮਿੱਟੀ ਦਾ ਇਬਲੀਸ' ਆਖਿਆ ਹੈ। ਜੋ ਕਿ ਗੈਬੀ ਸ਼ਕਤੀ ਦੀ ਹੋਂਦ ਨੂੰ ਕਿੰਤੂ ਹੇਠ ਲਿਅਉਂਦਾ ਹੈ।

==00==

***ਸ਼ੰਕਾ : ਮੌਹਕੇ ਕੀ ਹੁੰਦੇ ਹਨ ?***

ਇਕਬਾਲ ਸਿੰਘ ਘੋਲੀਆ ਕਲਾਂ

ਨਵਿਰਤੀ: ਮੌਹਕੇ ਸਰੀਰ ਦੀ ਚਮੜੀ ਦੀ ਉਪਰਲੀ ਪਰਤ ਤੇ ਹੋਣ ਵਾਲਾ ਬੇ-ਮਤਲਬਾ ਵਾਧਾ ਹੈ ਜਿਸਦੇ ਹੋਣ ਦੇ ਅਸਲ ਕਾਰਨ ਅਜੇ ਤਕ ਅਗਿਆਤ ਹਨ। ਡਾਕਟਰੀ ਵਿਗਿਆਨ ਨੇ ਇਸਨੂੰ ਉਮਰ ਵਿਚ ਵਾਧੇ ਤੋਂ ਲੈ ਕੇ ਕੁਝ ਖਾਸ ਤੱਤਾਂ ਦੀ ਵਾਧ-ਘਾਟ ਨਾਲ ਸਬੰਧਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਰ ਅਜੇ ਤਕ ਕੋਈ ਪ੍ਰਮਾਣਿਕ ਕਾਰਨ ਨਹੀਂ ਲੱਭਿਆ ਜਾ ਸਕਿਆ। ਆਮ ਕਰਕੇ ਮੌਹਕੇ, ਕਈ ਵਾਰ ਸਮੇਂ ਨਾਲ ਆਪਣੇ ਆਪ ਟੁੱਟ ਜਾਂਦੇ ਹਨ ਅਤੇ ਕਈ ਵਾਰ ਡਾਕਟਰ ਹਲਕੀ ਸਰਜਰੀ ਨਾਲ ਜਾਂ ਤੇਜ਼ਾਬ ਨਾਲ ਸਾੜ ਦਿੰਦੇ ਹਨ। ਐਲੋਪੈਥੀ ਵਿੱਚ ਖਾਣ ਲਈ ਕੋਈ ਦਵਾਈ ਨਹੀਂ ਵਰਤੀ ਜਾਂਦੀ। ਹੋਮਿਓਪੈਥੀ ਦੇ ਦਾਅਵਿਆਂ ਅਨੁਸਾਰ ਇਸਨੂੰ ਦਵਾਈਆਂ ਨਾਲ ਠੀਕ ਕੀਤਾ ਜਾ ਸਕਦਾ ਹੈ। ਕਾਫੀ ਮਰੀਜ਼ਾਂ ਨੇ ਇਸ ਦਾਅਵੇ ਦੀ ਅਨੁਭਵ ਨਾਲ ਪੁਸ਼ਟੀ ਕੀਤੀ ਹੈ। ਇਸਤੋਂ ਜਿਆਦਾ ਜਾਣਕਾਰੀ ਜੇ ਕਿਸੇ ਕੋਲ ਹੋਵੇ ਤਾਂ ਸਾਨੂੰ ਭੇਜੇ, ਅਸੀਂ ਛਾਪਣ ਵਿਚ ਖੁਸ਼ੀ ਮਹਿਸੂਸ ਕਰਾਂਗੇ। ਪਰ ਮੌਹਕੇ ਜਾਦੂ ਟੂਣੇ ਜਾਂ ਮੱਥਿ ਟੇਕਣ ਵਗੈਰਾ ਨਾਲ ਨਹੀਂ ਹਟਦੇ।

**ਸ਼ੰਕਾ** *ਕੀ ਦਬਾਅ ਦਿਲ ਤੇ ਹੱਥ ਰੱਖਣ ਨਾਲ ਆਉਂਦਾ ਹੈ। ਜਾਂ ਇਸ ਦਾ ਕੋਈ ਹੋਰ ਕਾਰਣ ਵੀ ਹੈ ?*

ਸੁਖਮੰਦਰ ਸਿੰਘ ਅੱਭਵਾਲ

ਨਵਿਰਤੀ: ਦਿਲ ਤੇ ਹੱਥ ਰੱਖੇ ਜਾਣ ਤੇ ਦਬਾਅ ਮਹਿਸੂਸ ਕਰਨਾ ਬਹੁਤੀ ਮਨੋਵਿਗਿਆਨਕ ਸਮੱਸਿਆ ਹੈ। ਜੋ ਕੁਝ ਹੱਦ ਤੱਕ, ਵਿਸ਼ੇਸ਼ ਹਾਲਤਾਂ ਵਿੱਚ ਸ਼ਰੀਰ ਦੀ ਸਰੀਰਕ ਕਿਰਿਆ ਨਾਲ ਸੰਬੰਧਿਤ ਹੋ ਸਕਦੀ ਹੈ। ਅੱਜ ਕੱਲ ਦੇ ਤਣਾਓ ਭਰੇ ਮਹੌਲ ਵਿਚ, ਅਧੇੜ ਉਮਰ ਦੇ ਬੰਦੇ ਨੂੰ ਸਾਹ ਦੀ ਬੀਮਾਰੀ, ਮਿਹਦੇ ਦੀ ਜਲਣ, ਪੇਟ ਦੀ ਗੈਸ ਆਦਿ ਬੀਮਾਰੀਆਂ ਘੱਟ ਜਾਂ ਵੱਧ ਮਾਤਰਾ 'ਚ ਹੁੰਦੀਆਂ ਹਨ। ਸਰੀਰਕ ਕਿਰਿਆ ਅਨੁਸਾਰ, ਕਿਸੇ ਵੀ ਅੰਗ ਦੀ ਤਕਲੀਫ ਸਮੇਂ, ਸੁੱਤਿਆਂ ਜਾਂ ਜਾਗਦਿਆਂ ਆਦਮੀ ਦੇ ਹੱਥ ਸੁਤੇ ਸਿੱਧ ਬਚਾ ਲਈ ਉਸ ਥਾਂ ਤੇ ਪਹੁੰਚ ਜਾਂਦੇ ਹਨ। ਇਸ 'ਚ Autonomous Nervous System ਦਾ ਰੋਲ ਹੁੰਦਾ ਹੈ ਜਿਸ ਵਿਚ ਚੇਤਨ ਮਨ ਦਾ ਰੋਲ ਨਹੀਂ ਹੁੰਦਾ। ਸੁੱਤਿਆਂ ਪਿਆਂ, ਉਕਤ ਬਿਮਾਰੀਆਂ ਦੀ ਮਾਤਰਾ ਭਾਵੇਂ ਘੱਟ ਵੀ ਹੋਵੇ, ਹੱਥ ਸੰਬੰਧਿਤ ਥਾਂ ਤੇ ਆਪ ਮੁਹਾਰੇ ਚਲੇ ਜਾਂਦੇ ਹਨ। ਇਸ ਲਈ ਦਬਾਅ ਆਉਣ ਸਮੇਂ, ਦਿਲ ਤੇ ਰੱਖੇ ਹੱਥ ਦਾ ਕੋਈ ਰੋਲ ਨਹੀਂ ਹੁੰਦਾ, ਬਲਕਿ ਹੱਥ ਤਾਂ ਦਿਲ ਜਾਂ ਛਾਤੀ ਵਿਚਲੀ ਕਿਸੇ ਗੁੱਝੀ ਬੀਮਾਰੀ ਦਾ ਇਕ ਸੂਚਕ ਮਾਤਰ ਹੈ ਜੋ ਕਈ ਵਾਰ ਰੜਕਵੀਂ ਨਹੀਂ ਹੁੰਦੀ।

ਇਹ ਧਿਆਨ ਰੱਖਣਾ ਜਰੂਰੀ ਹੈ ਕਿ ਜੇ ਹੱਥ ਰੱਖੇ ਤੋ ਬਗੈਰ ਵੀ ਛਾਤੀ ਤੇ ਬੋਝ ਮਹਿਸੂਸ ਹੋਵੇ ਤੇ ਸਾਹ ਖਿਚਵਾਂ ਆਵੇ ਜਾਂ ਸਾਹ ਦੀ ਤਕਲੀਫ ਹੋਵੇ ਤਾਂ ਇਸ ਬਾਰੇ ਦਿਲ ਦੇ ਡਾਕਟਰ ਦੀ ਸਲਾਹ ਲੈਣੀ ਜਰੂਰੀ ਹੈ। ਕਈ ਵਾਰ ਇਹ ਦਰਦ ਮੋਢਿਆਂ ਜਾਂ ਬਾਂਹ ਦੇ ਕਿਸੇ ਹਿੱਸੇ 'ਚ ਵੀ ਹੋ ਸਕਦਾ ਹੈ।

ਡਾ: ਨਵਤੇਜ ਸਿੰਘ ਪੈਥੋਲੋਜਿਸਟ
ਮੈਡੀਕਲ ਕਾਲਜ ਫਰੀਦਕੋਟ।

==00==

ਅਸਫਲਤਾ ਉਦੋਂ ਮਾਰੂ ਅਤੇ ਹਾਨੀਕਾਰਕ ਹੁੰਦੀ ਹੈ, ਜਦੋਂ ਕੋਈ ਅਸਫਲ ਵਿਅਕਤੀ ਅਗਲੇਰਾ ਯਤਨ ਤਿਆਗ ਦਿੰਦਾ ਹੈ। ਹਰ ਅਸਫਲਤਾ ਸਾਨੂੰ ਆਪਣੇ ਆਪ ਦਾ ਪੁਨਰ ਮੁਲਾਂਕਣ ਕਰਨ ਲਈ ਮਜਬੂਰ ਕਰਦੀ ਹੈ; ਕਿਉਂਕਿ ਅਸਫਲਤਾ ਜਾਂ ਹਾਰ ਸਾਡੇ ਸਾਹਮਣੇ ਇਕ ਸ਼ੀਸ਼ਾ ਲਿਆ ਧਰਦੀ ਹੈ ਤਾਂ ਕਿ ਅਸੀ ਆਪਣੇ ਆਪ ਨੂੰ ਹੀ ਢੰਗ ਨਾਲ ਵੇਖ ਸਕੀਏ। ਹਰ ਅਸਫ਼ਲਤਾ ਸਾਨੂੰ ਕੋਈ ਮੁੱਲਵਾਨ ਸਬਕ ਸਿਖਾਕੇ ਸਾਨੂੰ ਸਿਆਣਾ ਬਣਾਉਂਦੀ ਹੈ। -ਅਗਿਆਤ

# ਸਰਗਰਮੀਆਂ

**ਇਕਾਈ ਬਰਗਾੜੀ**

ਇਕਾਈ ਬਰਗਾੜੀ ਵਲੋਂ ਪਿਛਲੇ ਕੁਝ ਸਮੇਂ ਵਿੱਚ ਹੇਠ ਲਿਖੇ ਪਿੰਡਾਂ ਵਿਚ ਪ੍ਰੋਗਰਾਮ ਕੀਤੇ ਗਏ।

੧. ਠਾੜ੍ਹੇ ਮੌੜ ੨. ਭਾਈ ਰੂਪਾ ੩. ਲੱਕੜਵਾਲਾ ੪. ਵਾਂਦਰ ੫. ਬਾਘਾਪੁਰਾਣਾ ੬. ਸਾਹੋ

ਇਹਨਾਂ ਪ੍ਰੋਗਰਾਮਾਂ ਵਿਚ ਸ੍ਰੀ ਰੇਸ਼ਮ ਸਿੰਘ, ਐਸ ਬਰਜਿੰਦਰ, ਦਰਸ਼ਨ ਸਾਹੋ, ਅਵਤਾਰ ਗੋਂਦਾਰਾ, ਕ੍ਰਿਸ਼ਨ ਬਰਗਾੜੀ, ਬਸੰਤ ਪੇਂਟਰ, ਰਾਜਿੰਦਰਜੀਤ ਆਦਿ ਨੇ ਤਕਰੀਰਾਂ ਅਤੇ ਜਾਦੂ ਦੇ ਸ਼ੋਅ ਪੇਸ਼ ਕੀਤੇ। ਵੱਡੇ ਪੱਧਰ ਤੇ ਤਰਕਸ਼ੀਲ ਸਾਹਿਤ ਵੇਚਿਆ ਗਿਆ। ਇਸਤੋ ਬਿਨਾਂ ਪਿੰਡ ਠੱਠੀ ਭਾਈ ਵਿਖੇ ਲੋਕਾਂ ਦੇ ਭਰਵੇਂ ਇਕੱਠ ਵਿੱਚ ਪ੍ਰਚਾਰ ਕਮੇਟੀ ਅੰਮ੍ਰਿਤਸਰ ਦੇ ਪ੍ਰਧਾਨ ਨਾਲ ਤਰਕਸ਼ੀਲਤਾ ਦੇ ਵਿਸ਼ੇ ਤੇ ਵਿਚਾਰ ਚਰਚਾ ਕੀਤੀ ਗਈ ਅਤੇ ਲੋਕਾਂ ਵਿੱਚ ਸੁਸਾਇਟੀ ਦੀ ਸਮਝ ਦਾ ਕਾਫੀ ਚੰਗਾ ਪ੍ਰਭਾਵ ਪਿਆ।

**ਰੋਪੜ ਜ਼ੋਨ**

ਰੋਪੜ ਜ਼ੋਨ ਵੱਲੋਂ ਮਿਤੀ 26-6-99 ਦੀ ਰਾਤ ਖਾਲਸਾ ਸਕੂਲ ਖਰੜ ਵਿਖੇ ਟ੍ਰੇਨਿੰਗ ਵਰਕਸ਼ਾਪ ਦਾ ਪ੍ਰੋਗਰਾਮ ਰੱਖਿਆ ਗਿਆ ਸੀ ਜਿਸ ਵਿਚ ਖਰੜ, ਮੋਹਾਲੀ ਅਤੇ ਰੋਪੜ ਇਕਾਈਆਂ ਦੇ ਮੈਬਰਾਂ ਨੇ ਸ਼ਮੂਲੀਅਤ ਕੀਤੀ। ਮਾਸਟਰ ਰਾਜਿੰਦਰ ਭਦੌੜ, ਸੂਬਾ ਪ੍ਰਧਾਨ ਅਤੇ ਸ੍ਰੀ ਰਾਜਪਾਲ ਸਿੰਘ ਸਾਬਕਾ ਸੰਪਾਦਕ 'ਤਰਕਸ਼ੀਲ' ਵਰਕਸ਼ਾਪ ਵਿੱਚ ਮੁੱਖ ਬੁਲਾਰੇ ਸਨ। ਵਰਕਸ਼ਾਪ ਵਿਚ ਸੁਸਾਇਟੀ ਦਾ ਉਦੇਸ਼, ਕੰਮ ਢੰਗ, ਨੈਤਿਕ ਕਦਰਾਂ ਕੀਮਤਾਂ, ਧਰਮ ਪ੍ਰਤੀ ਸੁਸਾਇਟੀ ਦੀ ਪਹੁੰਚ, ਕੰਮਾਂ ਸਬੰਧੀ, ਜੀਵ ਵਿਕਾਸ ਅਤੇ ਹੋਰ ਫੁਟਕਲ ਵਿਚਾਰ ਚਰਚਾ ਕੀਤੀ ਗਈ। ਮਾਸਟਰ ਗੁਰਮੀਤ ਸਿੰਘ, ਪ੍ਰਧਾਨ ਰੋਪੜ ਜ਼ੋਨ ਨੇ ਮੁੱਖ ਬੁਲਾਰਿਆਂ ਅਤੇ ਮੈਬਰਾਂ ਨੂੰ ਜੀ ਆਇਆਂ ਕਿਹਾ ਅਤੇ ਅਖੀਰ ਵਿਚ ਧੰਨਵਾਦ ਕੀਤਾ। ਲਗਭੱਗ ਰਾਤ 10-00 ਵਜੇ ਤੋ ਲੈਕੇ ਸੁਬਾ 4-00 ਵਜੇ ਤੱਕ ਚਲੇ ਇਸ ਪ੍ਰੋਗਰਾਮ ਦਾ ਸੰਚਾਲਨ ਰੋਪੜ ਜ਼ੋਨ ਦੇ ਸਕੱਤਰ ਅਜੀਤ ਪ੍ਰਦੇਸੀ ਨੇ ਕੀਤਾ। ਮਿਤੀ 18.7.99 ਨੂੰ ਰੋਪੜ ਇਕਾਈ ਵਲੋਂ ਜਿਲ੍ਹਾ ਫਤਿਹਗੜ੍ਹ ਸਾਹਿਬ ਦੀ ਖਮਾਣੋਂ ਤਹਿਸੀਲ ਵਿਚ ਪੈਂਦੇ ਪਿੰਡ ਰੱਤੋ ਵਿਖੇ ਜਾਦੂ ਦਾ ਪ੍ਰੋਗਰਾਮ ਪੇਸ ਕੀਤਾ ਗਿਆ। ਰੋਪੜ ਇਕਾਈ ਦੇ ਪ੍ਰਧਾਨ ਪਵਨ ਕੁਮਾਰ ਰੱਤੋ ਨੇ ਵਹਿਮਾਂ ਭਰਮਾਂ ਬਾਰੇ ਵਿਸਥਾਰ ਨਾਲ ਲੋਕਾਂ ਨੂੰ ਜਾਣਕਾਰੀ ਦਿੱਤੀ ਅਤੇ ਸੁਸਾਇਟੀ ਦੇ ਉਦੇਸ਼ ਅਤੇ ਕੰਮ ਢੰਗਾਂ ਸਬੰਧੀ ਸ੍ਰੀ ਅਜੀਤ ਪ੍ਰਦੇਸੀ ਨੇ ਵਿਚਾਰ ਪੇਸ਼ ਕੀਤੇ। ਰੋਪੜ ਇਕਾਈ ਦੇ ਸਕੱਤਰ ਅਮਰਨਾਥ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਇਆ। ਦਵਿੰਦਰ ਸਰਖਲੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਕੁਲਵਿੰਦਰ ਸਿੰਘ ਮਾਹਿਲ ਮੋਹਾਲੀ ਨੇ ਆਪਣੇ ਜਾਦੂ ਦੇ ਸ਼ੋਅ ਨਾਲ ਲੋਕਾਂ ਨੂੰ ਕੀਲ ਕੇ ਰੱਖਿਆ। ਇਹ ਪ੍ਰੋਗਰਾਮ ਕਰਵਾਉਣ ਦਾ ਸਿਹਰਾ ਰੱਤੋਂ ਪਿੰਡ ਦੇ ਪੰਚ ਭਿੰਦਰ ਸਿੰਘ ਨੂੰ ਜਾਂਦਾ ਹੈ। ਪ੍ਰੋਗਰਾਮ ਤੋਂ ਪ੍ਰਭਾਵਿਤ ਹੋ ਕੇ ਪਿੰਡ ਧਨੌਲਾ ਦੇ ਸਰਪੰਚ ਸਾਹਿਬ ਨੇ ਅਕਤੂਬਰ ਮਹੀਨੇ ਵਿੱਚ ਤਰਕਸ਼ੀਲ ਮੇਲਾ ਕਰਵਾਉਣ ਦਾ ਫੈਸਲਾ ਕੀਤਾ ਹੈ। ਪ੍ਰੋਗਰਾਮ ਦਾ ਉਦਘਾਟਨ ਪਿੰਡ ਦੇ ਪੰਚ ਸ੍ਰ. ਬਲਦੇਵ ਸਿੰਘ ਫੌਜੀ ਨੇ ਮੋਮਬੱਤੀ ਜਲਾਕੇ ਕੀਤਾ ਜਿਸਦਾ 'ਗੁਲਦਸਤਾ ਬਣਾਕੇ ਅਮਰਨਾਥ ਨੇ ਪੰਚ ਸਾਹਿਬ ਨੂੰ ਭੇਟ ਕੀਤਾ।

*ਅਜੀਤ ਪ੍ਰਦੇਸੀ*

**ਇਕਾਈ ਰਾਮਪੁਰਾ ਫੂਲ**

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਆਪਣੇ ਮਿਥੇ ਪ੍ਰੋਗਰਾਮ ਅਨੁਸਾਰ ਇਕਾਈ ਰਾਮਪੁਰਾ ਫੂਲ ਵਲੋਂ ਪਿਛਲੇ ਮਹੀਨੇ ਪਿੰਡ ਵਾਲਿਆਂਵਾਲੀ ਵਿਖੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਵਿੱਚ ਮੈਜਿਕ ਟ੍ਰਿੱਕਾ ਦਾ ਪ੍ਰੋਗਰਾਮ ਰੱਖਿਆ ਗਿਆ ਜਿਸ ਵਿੱਚ ਪ੍ਰਧਾਨ ਜਗਦੇਵ ਸਿੰਘ ਅਤੇ ਪ੍ਰਚਾਰ ਸਕੱਤਰ ਭੀਮ ਤਰਕ ਨੇ ਜਾਦੂ ਦੀ ਕਲਾ ਦੇ ਟ੍ਰਿਕ ਪੇਸ਼ ਕਰਕੇ ਸਮੂਹ ਸਟਾਫ ਅਤੇ ਵਿਦਿਆਰਥੀਆਂ ਨੂੰ ਅਚੰਭੇ ਵਿਚ ਪਾ ਦਿੱਤਾ ਅਤੇ ਨਾਲ ਹੀ ਦੁਨੀਆਂ ਵਿੱਚ ਵਾਪਰ ਰਹੇ ਵਰਤਾਰਿਆਂ ਸਬੰਧੀ ਵਿਸਥਾਰ ਪੂਰਵਕ ਦੱਸਿਆ ਕਿ ਕਿਸ ਤਰ੍ਹਾਂ ਸਾਧ ਸਿਆਣੇ ਭੋਲੀ ਭਾਲੀ ਜਨਤਾ ਨੂੰ ਗੁਮਰਾਹ ਕਰਨ ਲਈ ਸਾਧਾਰਨ ਜਿਹੇ ਜਾਦੂ ਦੇ ਟ੍ਰਿੱਕ ਕਰਕੇ ਲੋਕਾਂ ਦੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਕਰ ਰਹੇ ਹਨ। ਇਨ੍ਹਾ ਤੋਂ ਸਾਨੂੰ ਸਚੇਤ ਰਹਿਣਾ ਚਾਹੀਦਾ ਹੈ। ਅੰਤ ਵਿੱਚ ਤਰਕਸ਼ੀਲ ਮੈਬਰ ਪਰਮੇਸਵਰ ਪੰਮੀ ਨੇ ਸਮੂਹ ਸਟਾਫ ਅਤੇ ਵਿਦਿਆਰਥੀਆ ਦਾ ਧੰਨਵਾਦ ਕੀਤਾ ਅਤੇ ਸੁਸਾਇਟੀ ਦੇ ਕੰਮ ਕਾਰ ਬਾਰੇ ਦਸਿਆ।

2. ਤਰਕਸੀਲ ਸੁਸਾਇਟੀ ਇਕਾਈ ਰਾਮਪੁਰਾ ਫੂਲ ਵਲੋਂ ਤਰਕਸ਼ੀਲ ਮੈਬਰ ਕਰਮਜੀਤ ਸਿੰਘ ਦੇ ਪਿਤਾ ਜੀ ਦੀ ਰਿਟਾਇਰਮੈਂਟ ਮੌਕੇ ਚੱਕ ਰਾਮ ਸਿੰਘ ਵਾਲਾ ਦੇ ਸਰਕਾਰੀ ਸਕੂਲ ਵਿੱਚ ਇੱਕ ਪ੍ਰੋਗਰਾਮ ਰੱਖਿਆ ਗਿਆ ਜਿਸ ਵਿੱਚ ਰਾਮਪੁਰਾ ਫੂਲ ਦੀ ਨਾਟਕ ਟੀਮ ਲੋਕ ਚੇਤਨਾ ਕਲਾ ਮੰਚ ਅਤੇ ਇਕਾਈ ਰਾਮਪੁਰਾ ਫੂਲ ਦੀ ਮੈਜਿਕ ਟੀਮ ਨੇ ਸਟਾਫ ਦਾ ਅਤੇ ਵਿਦਿਆਰਥੀਆਂ ਦਾ ਖੂਬ ਮਨੋਰੰਜਨ ਕੀਤਾ ਅਤੇ ਦੁਨੀਆਂ ਵਿੱਚ ਵਾਪਰ ਰਹੇ ਵਰਤਾਰਿਆਂ ਬਾਰੇ ਚਾਨਣਾ ਪਾਇਆ।

ਨਾਟਕ ਟੀਮ ਨੇ ਦੂਸਰਾ ਨਾਟਕ 'ਤੇ ਦੇਵ ਪੁਰਸ ਹਾਰ ਗਏਂ ਖੇਡਿਆ। ਨਾਟਕ ਰਾਹੀਂ ਸਾਧ ਸੰਤਾਂ ਤੇ ਜੋਤਸੀਆਂ ਬਾਰੇ ਸੁਚੇਤ ਕੀਤਾ ਕਿ ਕਿਸ ਤਰ੍ਹਾਂ ਸਾਨੂੰ ਤੇ ਤੁਹਾਨੂੰ ਇਹ ਲੋਕ ਬੁੱਧੂ



ਬਣਾਉਂਦੇ ਹਨ। ਅਖੀਰ ਵਿੱਚ ਸੁਸਾਇਟੀ ਦੇ ਪ੍ਰਧਾਨ ਵਲੋ ਸੁਸਾਇਟੀ ਦੀ ਜਾਣ ਪਹਿਚਾਨ ਅਤੇ ਸਮੂਹ ਸਟਾਫ ਅਤੇ ਵਿਦਿਆਰਥੀਆਂ ਦਾ ਧੰਨਵਾਦ ਕੀਤਾ। ਪ੍ਰੋਗਰਾਮ ਦਾ ਪ੍ਰਬੰਧ ਘਰਵਾਲਿਆਂ ਅਤੇ ਸਕੂਲ ਦੇ ਸਹਿਯੋਗ ਨਾਲ ਬਹੁਤ ਵਧੀਆ ਕੀਤਾ ਹੋਇਆ ਸੀ।

***ਸਰਗਰਮੀਆਂ ਲੁਧਿਆਣਾ ਯੂਨਿਟ :***

੧ ***ਪਿੰਡ ਖਹਿਰਾ ਬੇਟ ਵਿਚ ਤਰਕਸ਼ੀਲ ਪ੍ਰੋਗਰਾਮ*** : ਇਸ ਪਿੰਡ ਦੀ ਪੰਚਾਇਤ ਵਲੋਂ ਸਰਪੰਚ ਸ: ਹਰਜਿੰਦਰ ਸਿੰਘ ਦੇ ਵਿਸ਼ੇਸ਼ ਸੱਦੇ ਤੇ ਇਲਾਕਾ ਪੱਧਰ ਦੇ ਇਕ ਮੇਲੇ ਵਿਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜੋ ਕਿ ਇਕ ਧਾਰਮਿਕ ਅਸਥਾਨ ਤੇ ਲਗਦਾ ਹੈ। ਸੂਬਾ ਜਨਰਲ ਸਕੱਤਰ ਇਥੇ ਮੁੱਖ ਬੁਲਾਰੇ ਸਨ ਅਤੇ ਜਾਦੂ ਦੇ ਸ਼ੋਅ ਲਈ ਬਲਦੇਵ ਸਿੰਘ ਜੇ.ਈ. ਅਤੇ ਸੁਖਵੰਤ ਸਿੰਘ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਤਰਕਸ਼ੀਲ ਸਾਹਿਤ ਦੀ ਸਟਾਲ ਵਿਸ਼ੇਸ਼ ਤੌਰ ਤੇ ਲਗਾਈ ਗਈ। ਲੋਕਾਂ ਨੇ ਇਸ ਪ੍ਰੋਗਰਾਮ ਦੀ ਬਹੁਤ ਹੀ ਸ਼ਲਾਘਾ ਕੀਤੀ। ਜਿਸ ਦੀ ਪੁਸ਼ਟੀ ਇਥੇ ਵਿਕੇ ਤਰਕਸ਼ੀਲ ਸਾਹਿਤ ਤੋਂ ਮਿਲਦੀ ਹੈ। ਕਈ ਕਿਤਾਬਾਂ ਦੀ ਮੰਗ ਇਤਨੀ ਹੋਈ ਕਿ ਉਹ ਸਟਾਲ ਤੋਂ ਖਤਮ ਹੀ ਹੋ ਗਈਆਂ। ਸਰਪੰਚ ਹਰਜਿੰਦਰ ਸਿੰਘ ਨੇ ਵੀ ਪ੍ਰੋਗਰਾਮ ਦੇ ਅਖੀਰ ਵਿਚ ਲੋਕਾਂ ਨੂੰ ਤਰਕਸ਼ੀਲਾਂ ਦੀਆਂ ਗੱਲਾਂ ਤੇ ਅਮਲ ਕਰਨ ਲਈ ਪ੍ਰੇਰਿਆ ਅਤੇ ਇਸ ਪਿੰਡ ਵਿਚ ਹੋਰ ਵੱਡਾ ਤਰਕਸੀਲ ਪ੍ਰੋਗਰਾਮ ਕਰਵਾਉਣ ਲਈ ਉਤਸ਼ਾਹ ਵਿਖਾਇਆ।

੨ ***ਜੀ.ਐਚ.ਜੀ. ਖਾਲਸਾ ਕਾਲਜ ਸੁਧਾਰ*** : ਇਸ ਕਾਲਜ ਵਿਚ ਲੱਗੇ ਐਨ.ਐਸ.ਐਸ. ਕੈਂਪ ਦੌਰਾਨ ਸੁਧਾਰ ਇਕਾਈ ਦੇ ਸਹਿਯੋਗ ਨਾਲ ਵਿਦਿਆਰਥਣਾਂ ਦੀ ਸੋਚ ਵਿਗਿਆਨਿਕ ਬਨਾਉਣ ਹਿੱਤ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਕੈਂਪ ਵਿਚ ਆਈਆਂ 100 ਦੇ ਕਰੀਬ ਵਿਦਿਆਰਥਣਾਂ ਨੇ ਬਹੁਤ ਹੀ ਰੌਚਕਤਾ ਨਾਲ ਇਸ ਪ੍ਰੋਗਰਾਮ ਨੂੰ ਮਾਣਿਆ ਅਤੇ ਵਿਸ਼ੇਸ਼ ਗਿਆਨ ਹਾਸਲ ਕੀਤਾ।

ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਅਤੇ ਸਰਗਰਮ ਮੈਂਬਰ ਸੁਖਵਿੰਦਰ 'ਲੀਲ੍ਹ', ਸੁਧਾਰ ਇਕਾਈ ਦੇ ਆਗੂ ਸ੍ਰੀ ਰਾਮ ਪ੍ਰਸਾਦ, ਮਾ: ਰਣਜੀਤ ਸਿੰਘ ਅਤੇ ਗੁਰਮੇਲ ਸਿੰਘ ਨੇ ਵੱਖ ਵੱਖ ਵਿਸ਼ਿਆਂ ਤੇ ਆਪਣੇ ਵਿਚਾਰ ਸਾਂਝੇ ਕੀਤੇ। ਜਦੋਂ ਜਾਦੂ-ਮੰਤਰ ਬਾਰੇ ਪ੍ਰੈਕਟੀਕਲੀ ਜਾਣਕਾਰੀ ਦਿੱਤੀ ਜਾ ਰਹੀ ਸੀ, ਉਦੋਂ ਬਹੁਤ ਤਰ੍ਹਾਂ ਦੇ ਅੰਧਵਿਸ਼ਵਾਸਾਂ, ਵਹਿਮਾਂ ਭਰਮਾਂ ਆਦਿ ਬਾਰੇ ਵਿਦਿਆਰਥਣਾਂ ਨੇ ਆਪਣੇ ਸ਼ੰਕੇ ਨਿਵਿਰਤ ਕੀਤੇ। ਬਹੁਤ ਸਾਰੀਆਂ ਲੜਕੀਆਂ ਨੇ ਤਰ੍ਹਾਂ ਤਰ੍ਹਾਂ ਦੇ ਸਵਾਲ ਤਰਕਸ਼ੀਲ ਟੀਮ ਨਾਲ ਸਾਂਝੇ ਕਰਕੇ ਆਪਣੇ ਗਿਆਨ ਵਿਚ ਵਾਧਾ ਕੀਤਾ।

ਕਈ ਸੂਝਵਾਨ ਵਿਦਿਆਰਥਣਾਂ ਨੇ ਪ੍ਰੋਗਰਾਮ ਤੋਂ ਬਾਅਦ ਤਰਕਸ਼ੀਲ ਆਗੂਆਂ ਨੂੰ ਆਪਣੀ ਮੁਹਿੰਮ ਹੋਰ ਤੇਜ ਕਰਨ ਦੀ ਅਪੀਲ ਕਰਦਿਆਂ ਔਰਤਾਂ ਨੂੰ ਵੱਧ ਤੋਂ ਵੱਧ ਜਾਗਰਤ ਕਰਨ ਦੀ ਇੱਛਾ ਪ੍ਰਗਟ ਕੀਤੀ ਤਾਂ ਕਿ ਇਸ ਸਮਾਜ ਦੀਆਂ ਘਸੀਆ-ਪਿਟੀਆਂ ਰਸਮਾਂ ਖਤਮ ਕਰਕੇ ਤਰਕਸ਼ੀਲਾਂ ਦੀ ਸੋਚ ਦਾ ਸਮਾਜ ਛੇਤੀ ਸਿਰਜਿਆ ਜਾ ਸਕੇ।

੩ **ਖੰਨਾ ਇਕਾਈ ਵਲੋਂ ਕਰਵਾਏ ਸੈਮੀਨਾਰ ਵਿਚ ਵਿਸ਼ੇਸ਼ ਸਹਿਯੋਗ** : ਖੰਨਾ ਇਕਾਈ ਵਲੋਂ ਕਰਵਾਏ ਅੰਗ ਦਾਨ ਤੇ ਸਰੀਰ ਦਾਨ ਸਬੰਧੀ ਸੈਮੀਨਾਰ ਵਿਚ ਲੁਧਿਆਣਾ ਇਕਾਈ ਨੇ ਭਰਵੀਂ ਸ਼ਮੂਲੀਅਤ ਕੀਤੀ, ਜਿਨ੍ਹਾਂ ਵਿਚ ਸੂਬਾ ਜਨਰਲ ਸਕੱਤਰ ਜਸਵੰਤ ਜੀਰਖ, ਇਕਾਈ ਪ੍ਰਧਾਨ ਅੰਮ੍ਰਿਤ ਪਾਲ, ਖਜਾਨਚੀ ਗੁਰਮੇਲ ਸਿੰਘ, ਅਗਜੈਕਟਿਵ ਮੈਂਬਰ ਮਾ: ਜਰਨੈਲ ਸਿੰਘ ਆਦਿ ਹਾਜਰ ਸਨ।

੪ ਸ਼ਹੀਦ ਪ੍ਰਿਥੀਪਾਲ ਰੰਧਾਵਾ ਅਤੇ ਤਰਕਸੀਲ ਤੇ ਜਮਹੂਰੀ ਕਾਰਕੁਨ ਮਾ: ਪਿਆਰਾ ਸਿੰਘ ਅਤੇ ਮਾ: ਚਰਨਜੀਤ ਸਿੰਘ ਲਲਤੋਂ ਦੀ ਯਾਦ 'ਚ ਜਮਹੂਰੀ ਅਧਿਕਾਰ ਸਭਾ ਵਲੋਂ ਅਯੋਜਿਤ ਪ੍ਰੋਗਰਾਮ ਵਿਚ ਲੁਧਿਆਣਾ ਇਕਾਈ ਵਲੋਂ ਭਰਵੀਂ ਸ਼ਮੂਲੀਅਤ ਕੀਤੀ ਗਈ। ਜਿੱਥੇ ਕਾਰਗਿਲ ਦੇ ਸ਼ਹੀਦਾਂ ਦੇ ਪਰਿਵਾਰਾਂ ਨਾਲ ਡੂੰਘੀ ਹਮਦਰਦੀ ਦਾ ਪ੍ਰਗਟਾਵਾ ਕੀਤਾ ਗਿਆ।

*ਅੰਮ੍ਰਿਤਪਾਲ ਸਿੰਘ*
*ਪ੍ਰਧਾਨ, ਇਕਾਈ ਲੁਧਿਆਣਾ।*

**ਇਕਾਈ ਜਲਾਲਾਬਾਦ**

**ਤਰਕਸ਼ੀਲ ਮੇਲਾ**

ਤਰਕਸੀਲ ਸੁਸਾਇਟੀ ਪੰਜਾਬ (ਰਜਿ) ਦੀ ਇਕਾਈ ਜਲਾਲਾਬਾਦ (ਪੱਛਮੀ) ਵਲੋਂ ਫਾਜਿਲਕਾ ਤੋਂ 12 ਕਿਲੋਮੀਟਰ ਦੂਰ ਸਤਲੁਜ ਦਰਿਆ ਦੇ ਕੰਢੇ ਪਿੰਡ ਝੱਗੜ ਭੈਣੀ ਦੇ ਸਰਪੰਚ ਬਲਬੀਰ ਸਿੰਘ ਦੇ ਸਹਿਯੋਗ ਨਾਲ ਸੁਸਾਇਟੀ ਤੋਂ ਵਿੱਛੜ ਚੁੱਕੇ ਸਾਥੀ ਸੁਖਦੇਵ ਦੀ ਯਾਦ ਵਿਚ ਪਿਛਲੇ ਦਿਨੀ ਤਰਕਸੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਆਗਾਜ ਪਿੰਡ ਦੇ ਸਰਪੰਚ ਦੁਆਰਾ ਸ਼ਮਾਂ ਰੋਸ਼ਨ ਕਰਕੇ ਕੀਤਾ ਗਿਆ, ਜਿਸ ਨੂੰ ਇਕਾਈ ਦੇ ਪ੍ਰਧਾਨ ਸੁਰਿੰਦਰ ਬਿੱਟੂ ਨੇ ਮੈਜਿਕ ਟ੍ਰਿਕ ਰਾਹੀਂ ਗੁਲਦਸਤੇ ਵਿਚ ਬਦਲ ਕੇ ਸਰੋਤਿਆਂ ਨੂੰ ਜੀ ਆਇਆਂ ਆਖਿਆ। ਇਸ ਤੋ ਬਾਅਦ "ਪੰਡਤ ਜੀ ਕੀ ਏ ਲਾਲ ਮੇਰਾ" ਅਤੇ "ਬਾਬਾ ਵੈਦ ਰੋਗੀਆਂ ਦਾ" ਕੋਰੀਓਗ੍ਰਾਫੀਆਂ ਖੇਡੀਆਂ ਗਈਆਂ। ਮੈਜਿਕ ਟਰਿਕਾਂ ਰਾਹੀਂ ਅਖੌਤੀ ਸਿਆਣਿਆਂ ਵਲੋਂ ਹੋ ਰਹੀ ਆਮ ਜਨਤਾ ਦੀ ਲੁੱਟ ਤੋਂ ਸੁਸਾਇਟੀ ਦੇ ਮੈਂਬਰਾਂ ਨੇ ਸੁਚੇਤ ਕੀਤਾ। ਇਕਾਈ ਦੇ ਅਹੁਦੇਦਾਰ ਬਲਵਿੰਦਰ ਪਹਿਲਵਾਨ ਨੇ ਵਹਿਮਾਂ ਭਰਮਾਂ ਤੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਬਾਰੇ ਲੋਕਾਂ ਨੂੰ ਆਪਣੇ ਭਾਸ਼ਣ ਵਿਚ ਜਾਣਕਾਰੀ ਦਿੱਤੀ। ਇਸ ਤੋਂ ਬਾਅਦ ਹੋਰ ਦੋ ਕੋਰੀਓਗ੍ਰਾਫੀਆਂ 'ਮੈਂ ਧਰਤੀ ਪੰਜਾਬ ਦੀ' ਅਤੇ 'ਤਰਕਸ਼ੀਲ ਸੁੱਖਾ' ਪੇਸ਼ ਕੀਤੀਆਂ ਗਈਆਂ ਜੋ ਲੋਕਾਂ ਦੀਆਂ ਮਜਬੂਰੀਆਂ ਤੇ ਸਿਆਸੀ ਲੀਡਰਾਂ ਦੇ ਭੈੜੇ ਕਿਰਦਾਰ ਤੇ ਤਿੱਖੀ ਚੋਟ ਸਨ।

ਇਸ ਤੋਂ ਇਲਾਵਾ ਭੂਤਾਂ ਪ੍ਰੇਤਾਂ ਤੋਂ ਪੀੜਤ ਲੋਕਾਂ ਤੋਂ ਲੁਹਾਏ ਧਾਗਿਆਂ ਆਦਿ ਦੀ ਪ੍ਰਦਰਸ਼ਨੀ ਲਗਾਈ ਗਈ ਜੋ ਮੇਲੇ ਵਿਚ ਲੋਕਾਂ ਦੀ ਖਿੱਚ ਦਾ ਕਾਰਨ ਬਣੀ। ਆਖੀਰ ਵਿਚ ਇਕਾਈ ਦੇ ਪ੍ਰਧਾਨ ਸੁਰਿੰਦਰ ਬਿੱਟੂ ਨੇ ਤਰਕਸ਼ੀਲ ਸੋਚ ਅਪਨਾਉਣ ਤੇ ਜੋਰ ਦਿੱਤਾ।

2

ਗੁਰੂ ਹਰਸਹਾਏ ਤੋਂ 8 ਕਿਲੋਮੀਟਰ ਪਿੰਡ ਲੈਪੋ (ਗਹਿਰੀ) ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਜਲਾਲਾਬਾਦ (ਪੱ:) ਵਲੋਂ ਇਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਇਹ ਮੇਲਾ ਸ: ਬਲਦੇਵ ਸਿੰਘ ਸਾਬਕਾ ਸਰਪੰਚ, ਸਬਅਰਬਨ ਪ੍ਰਧਾਨ ਸ: ਬਲਦੇਵ ਸਿੰਘ, ਅਤੇ ਸਮੂਹ ਪੰਚਾਇਤ ਪਿੰਡ ਲੈਪੋ ਦੇ ਸਹਿਯੋਗ ਨਾਲ ਕੀਤਾ ਗਿਆ। ਇਸ ਮੇਲੇ ਦੀ ਸ਼ੁਰੂਆਤ ਪਿੰਡ ਦੇ ਸਰਪੰਚ ਨੇ ਸ਼ਮਾਂ ਰੋਸ਼ਨ ਕਰਕੇ ਕੀਤੀ ਜਿਸ ਨੂੰ ਸੁਸਾਇਟੀ ਦੇ ਪ੍ਰਧਾਨ ਸੁਰਿੰਦਰ ਬਿੱਟੂ ਨੇ ਮੈਜਿਕ ਟ੍ਰਿਕ ਰਾਹੀ ਗੁਲਦਸਤੇ ਵਿਚ ਬਦਲ ਕੇ ਸਰੋਤਿਆਂ ਨੂੰ ਜੀ ਆਇਆਂ ਆਖਿਆ। ਇਸ ਤੋਂ ਬਾਅਦ ਦੋ ਕੋਰੀਓਗਰਾਫੀਆਂ 'ਪੰਡਤ ਜੀ ਕੀ ਏ ਲਾਲ ਮੇਰਾ' ਅਤੇ 'ਬਾਬਾ ਵੈਦ ਰੋਗੀਆਂ ਦਾ' ਖੇਡੀਆਂ ਗਈਆਂ, ਜਿਨ੍ਹਾਂ ਨੂੰ ਲੋਕਾਂ ਨੇ ਬਹੁਤ ਸਲਾਹਿਆ। ਬਾਅਦ ਵਿਚ ਸੁਸਾਇਟੀ ਮੈਬਰਾਂ ਹਰਨੇਕ, ਸਕੱਤਰ ਕੰਵਰਜੀਤ ਸਿੰਘ ਤੇ ਡਾ: ਰਣਜੀਤ ਦੁਆਰਾ ਮੈਜਿਕ ਟ੍ਰਿਕਾਂ ਰਾਹੀ ਲੋਕਾਂ ਨੂੰ ਆਮ ਸਾਧਾਂ ਪਾਖੰਡੀਆਂ ਦੁਆਰਾ ਕੀਤੀ ਜਾਂਦੀ ਲੁੱਟ ਤੋਂ ਜਾਣੂੰ ਕਰਵਾਇਆ ਗਿਆ। ਇਸ ਤੋਂ ਉਪਰੰਤ ਤਰਕਸ਼ੀਲ ਗੀਤ ਹਰਜਿੰਦਰ ਤੇ ਗੁਰਮੀਤ ਦੁਆਰਾ ਪੇਸ਼ ਕੀਤੇ ਗਏ। ਇਸ ਤੋਂ ਬਾਅਦ ਸੁਸਾਇਟੀ ਦੇ ਪ੍ਰਚਾਰ ਸਕੱਤਰ ਮਾਸਟਰ ਆਸ਼ੁਤੋਸ਼ ਨੇ ਆਪਣੇ ਸੰਖੇਪ ਭਾਸ਼ਣ ਵਿਚ ਲੋਕਾਂ ਦੀ ਸਾਧਾਂ ਸੰਤਾਂ ਦੁਆਰਾ ਕੀਤੀ ਜਾਂਦੀ ਆਰਥਿਕ ਅਤੇ ਮਾਨਸਿਕ ਲੁੱਟ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ। ਇਸ ਤੋਂ ਬਾਅਦ ਸੁਸਾਇਟੀ ਦੇ ਖਜਾਨਚੀ ਬਲਵਿੰਦਰ ਪਹਿਲਵਾਨ ਦੀ ਦੇਖ ਰੇਖ ਹੇਠ ਖੇਡੀਆਂ ਗਈਆਂ ਦੋ ਕੋਰੀਓਗਰਾਫੀਆਂ 'ਤਰਕਸ਼ੀਲ ਕੁੜੀ' ਅਤੇ 'ਤਰਕਸ਼ੀਲ ਬਣ ਗਿਆ ਸੁੱਖਾ' ਨੂੰ ਲੋਕਾਂ ਵਲੋਂ ਬਹੁਤ ਪਸੰਦ ਕੀਤਾ ਗਿਆ। ਅਖੀਰ ਵਿਚ ਸੁਸਾਇਟੀ ਪ੍ਰਧਾਨ ਸੁਰਿੰਦਰ ਬਿੱਟੂ ਨੇ ਇਲਾਕੇ ਭਰ ਦੇ ਅਖੌਤੀ ਸੰਤਾਂ ਨੂੰ ਸਟੇਜ ਉਪਰ ਚੈਲਿੰਜ ਕੀਤਾ ਕਿ ਕੋਈ ਵੀ ਆਪਣੀ ਗੈਬੀ ਸ਼ਕਤੀ ਵਿਖਾ ਕੇ ਸੁਸਾਇਟੀ ਵਲੋਂ ਰੱਖਿਆ ਇੱਕ ਲੱਖ ਰੁਪਏ ਦਾ ਇਨਾਮ ਜਿੱਤ ਸਕਦਾ ਹੈ। ਹਰ ਐਤਵਾਰ ਤਰਕਸ਼ੀਲ ਦਫਤਰ ਜਲਾਲਾਬਾਦ (ਪੱ:) ਵਿਖੇ ਚਲਾਏ ਜਾ ਰਹੇ ਮਾਨਸਿਕ ਰੋਗਾਂ ਤੋਂ ਛੁਟਕਾਰਾ ਪਾਉਣ ਲਈ ਕੈਂਪ ਬਾਰੇ ਜਾਣਕਾਰੀ ਦਿੱਤੀ । ਇਸ ਮੇਲੇ ਨੂੰ ਸਫਲ ਬਨਾਉਣ ਲਈ ਸਾਥੀ ਡਾ: ਰਣਜੀਤ ਦਾ ਬਹੁਤ ਸਹਿਯੋਗ ਰਿਹਾ ਜਿਸ ਦਾ ਸੁਸਾਇਟੀ ਧੰਨਵਾਦ ਕਰਦੀ ਹੈ।

*ਕੰਵਰਜੀਤ ਸਿੰਘ*
*ਸਕੱਤਰ ਇਕਾਈ ਜਲਾਲਾਬਾਦ*

### ਭਾਦਸੋਂ ਇਕਾਈ

ਇਕਾਈ ਭਾਦਸੋਂ ਨੇ 'ਤਰਕਸ਼ੀਲ ਬਣੋ' ਸਿਰਲੇਖ ਹੇਠ 1000 ਵੱਡੇ ਫੁਲ ਸਾਈਜ਼ ਪੋਸਟਰ ਛਪਵਾਕੇ ਇਲਾਕੇ ਭਰ ਦੇ 95 ਪਿੰਡਾਂ ਵਿਚ ਲਾ ਕੇ ਤਰਕਸ਼ੀਲ ਸੁਸਾਇਟੀ ਦਾ ਵੱਡੀ ਪੱਧਰ ਤੇ ਪ੍ਰਚਾਰ ਕੀਤਾ। ਬਹੁਤ ਸਾਰੇ ਲੋਕਾਂ ਨੇ ਇਸ ਪੋਸਟਰ ਨੂੰ ਪੜ੍ਹਕੇ ਇਕਾਈ ਨਾਲ ਸੰਪਰਕ ਕੀਤਾ ਅਤੇ ਇਸ ਕੰਮ ਨੂੰ ਬਹੁਤ ਹੀ ਸ਼ਲਾਘਾਯੋਗ ਕੰਮ ਦੱਸਿਆ।

ਬਹੁਤ ਸਾਰੇ ਕੇਸ ਉਸ ਤੋਂ ਬਾਅਦ ਇਸ ਸੁਸਾਇਟੀ ਕੋਲ ਆਉਣੇ ਸ਼ੁਰੂ ਹੋ ਗਏ।

*ਸੋਹਨ ਥਾਪਰ*
*ਸਕੱਤਰ, ਇਕਾਈ ਭਾਦਸੋਂ*

### ਇਕਾਈ ਜਲੰਧਰ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਜਲੰਧਰ ਵਲੋਂ 'ਅਜੋਕੇ ਸਮਾਜ ਵਿੱਚ ਤਰਕਸ਼ੀਲਤਾ ਦੀ ਲੋੜ' ਵਿਸ਼ੇ ਉਪਰ ਇਕ ਸੈਮੀਨਾਰ ਕਰਵਾਇਆ ਗਿਆ। ਜਿਸ ਵਿਚ ਮੁੱਖ ਬੁਲਾਰੇ ਡਾ: ਰਾਜਿੰਦਰ ਪਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ੍ਰੀ ਅਵਤਾਰ ਗੋਂਦਾਰਾ ਐਡਵੋਕੇਟ, ਸ੍ਰੀ ਜਸਵੰਤ ਜੀਰਖ ਜਨਰਲ ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਅਤੇ ਸ੍ਰੀ ਸਤਪਾਲ ਸਲੋਹ ਜੋਨ ਆਰਗੇਨਾਈਜ਼ਰ ਦੋਆਬਾ ਸ਼ਾਮਲ ਹੋਏ। ਸਮਾਗਮ ਦੇ ਪਹਿਲੇ ਸੈਸ਼ਨ ਵਿਚ ਬੁਲਾਰਿਆਂ ਨੇ ਅਜੋਕੇ ਸਮਾਜ ਵਿਚ ਤਰਕਸ਼ੀਲਤਾ ਵਿਸ਼ੇ ਉੱਪਰ ਆਪਣੇ ਵਿਚਾਰ ਰੱਖੇ। ਪ੍ਰੋਗਰਾਮ ਦੇ ਦੂਜੇ ਸ਼ੈਸ਼ਨ ਵਿੱਚ ਦਰਸ਼ਕਾਂ ਦੇ ਸਵਾਲਾਂ ਦੇ ਜਵਾਬ ਵਿੱਚ ਡਾ: ਰਾਜਿੰਦਰ ਪਾਲ, ਮੁੱਖ ਸੰਪਾਦਕ ਤਰਕਸ਼ੀਲ ਮੈਗਜੀਨ ਬੜੇ ਹੀ ਸਧਾਰਨ ਪ੍ਰੰਤੂ ਬੜੇ ਹੀ ਦਿਲਚਸਪ ਲਫਜ਼ਾਂ ਵਿੱਚ ਆਪਣੇ ਵਿਚਾਰ ਰੱਖੇ। ਸਮਾਗਮ ਵਿਚ ਖਰਾਬ ਮੌਸਮ ਦੇ ਬਾਵਜੂਦ ਵੀ ਉਤਸ਼ਾਹ ਜਨਕ ਹਾਜਰੀ ਸੀ। ਸਮਾਗਮ ਵਿਚ ਔਰਤਾਂ ਨੇ ਵੀ ਵੱਧ ਚੜ੍ਹ ਕੇ ਹਿੱਸਾ ਲਿਆ। ਸਮਾਗਮ ਦੀ ਪ੍ਰਧਾਨਗੀ ਸ੍ਰੀ ਪ੍ਰਕਾਸ਼ ਚੰਦ ਜਮਹੂਰੀ ਅਧਿਕਾਰ ਸਭਾ ਪੰਜਾਬ (ਰਜਿ:) ਨੇ ਕੀਤੀ। ਇਕਾਈ ਜਲੰਧਰ ਦੇ ਪ੍ਰਧਾਨ ਸ੍ਰੀ ਜਰਨੈਲ ਸਿੰਘ ਨੇ ਸਮਾਗਮ ਵਿਚ ਆਏ ਦਰਸ਼ਕਾਂ ਅਤੇ ਬੁਲਾਰਿਆਂ ਦਾ ਧੰਨਵਾਦ ਕੀਤਾ।

*ਰਿਸ਼ੀ*
*ਸਕੱਤਰ, ਇਕਾਈ ਜਲੰਧਰ*

## ਸ਼ਿਲਾ 40 ਦਿਨ ਕਟਿਆ ਪਰ ਤਰਕਸ਼ੀਲਾਂ ਅੱਗੇ 40 ਮਿੰਟ ਵੀ ਨਾ ਟਿਕਿਆ

ਜਲਾਲਾਬਾਦ (ਪੱ:) ਤੋਂ ੧੫ ਕਿਲੋਮੀਟਰ ਦੂਰ ਪਿੰਡ ਘੁਬਾਇਆ ਵਿਖੇ ਮਿਸ਼ਲੇਸ਼ ਕੁਮਾਰ ਉਰਫ ਗਿਰੀ ਮਹਾਰਾਜ ਪਿਛਲੇ ਦੋ ਸਾਲਾਂ ਤੋਂ ਵਹਿਮਾਂ ਭਰਮਾਂ ਦਾ ਅੱਡਾ ਚਲਾ ਰਿਹਾ ਸੀ। ਇਸ ਅਖੌਤੀ ਮਹਾਰਾਜ ਦੁਆਰਾ ਇਹ ਪ੍ਰਚਾਰ ਕੀਤਾ ਜਾਂਦਾ ਰਿਹਾ ਹੈ



ਕਿ ਉਹ ਹਰ ਬਿਮਾਰੀ ਦਾ ਮੰਤਰ ਤੰਤਰ ਨਾਲ ਇਲਾਜ ਕਰਦਾ ਹੈ। ਇਲਾਕੇ ਦੇ ਲੋਕ ਇਸ ਅਖੌਤੀ ਬਾਬੇ ਤੋਂ ਆਪਣੇ ਘਰੇਲੂ ਦੁੱਖਾਂ ਕਲੇਸ਼ਾਂ ਦੇ ਉਪਾਅ ਲਈ ਪੁੱਛ ਧਾਗੇ ਲੈਂਦੇ ਸਨ। ਆਪਣੇ ਅੱਡੇ ਨੂੰ ਪੱਕਾ ਬਨਾਉਣ ਵਾਸਤੇ ਇਹ ਸਾਧ ਰੂਪੀ ਵਿਅਕਤੀ ਸੱਟੇਬਾਜ਼ਾਂ ਨੂੰ ਸੱਟੇ ਦਾ ਨੰਬਰ ਵੀ ਦੱਸਦਾ ਸੀ। ਸ੍ਰੀ ਟਹਿਲ ਸਿੰਘ ਪੁੱਤਰ ਸ੍ਰੀ ਕਾਲਾ ਸਿੰਘ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਇਕਾਈ ਕੋਲ ਲਿਖਤੀ ਸ਼ਿਕਾਇਤ ਕੀਤੀ ਕਿ ਉਕਤ ਪਖੰਡੀ ਸਾਧ ਨੇ ਉਸ ਦੇ ਘਰੇਲੂ ਕਲੇਸ਼ਾਂ ਦੇ ਉਪਾਆਂ ਵਜੋਂ 500 ਰੁਪਏ ਅਤੇ ਇਕ ਕਿਲੋ ਦੇਸੀ ਘਿਓ ਲਿਆ ਹੈ ਪਰ ਘਰੇਲੂ ਹਾਲਾਤ ਵਿਚ ਕੋਈ ਫਰਕ ਨਾ ਪਿਆ। ਇਸ ਸ਼ਿਕਾਇਤ ਦੇ ਮੱਦੇਨਜ਼ਰ ਇਕਾਈ ਪ੍ਰਧਾਨ ਸ੍ਰੀ ਸੁਰਿੰਦਰ ਬਿੱਟੂ, ਬਲਵਿੰਦਰ ਪਹਿਲਵਾਨ ਅਤੇ ਇਕਾਈ ਦੀ ਦਸ ਮੈਂਬਰੀ ਟੀਮ ਪੁੱਛ ਪੜਤਾਲ ਵਾਸਤੇ ਅਤੇ ਸਾਧ ਦੇ ਅੱਡੇ ਤੇ ਪਹੁੰਚੀ। ਉਥੇ ਜਾ ਕੇ ਕਮੇਟੀ ਦੇ ਮੈਬਰਾਂ ਨੇ ਦੇਖਿਆ ਕਿ ਉਸ ਨੇ ਜ਼ਮੀਨ ਦੇ ਹੇਠਾਂ ਇਕ ਸੁਰੰਗ ਰੂਪੀ ਕਮਰਾ ਬਣਾ ਰੱਖਿਆ ਸੀ। ਜਦੋਂ ਸਾਧ ਤੋਂ ਇਸ ਬਾਰੇ ਪੁੱਛਿਆ ਤਾਂ ਉਸਨੇ ਦੱਸਿਆ ਕਿ ਇਥੇ ਉਸਨੇ 40 ਦਿਨ ਦਾ ਸ਼ਿਲਾ ਕੱਟਿਆ ਹੈ। ਪੜਤਾਲ ਦੌਰਾਨ ਸਾਧ ਕਿਸੇ ਵੀ ਗੱਲ ਦਾ ਜਵਾਬ ਨਾ ਦੇ ਸਕਿਆ ਤੇ ਤਰਕਸ਼ੀਲ ਸੁਸਾਇਟੀ ਦੇ ਆਹੁਦੇਦਾਰਾਂ ਤੋਂ ਮਾਫੀ ਮੰਗਣ ਲੱਗਾ। ਉਸ ਨੇ ਘੁਬਾਇਆਂ ਪੁਲਿਸ ਚੌਕੀ ਦੇ ਇੰਚਾਰਜ ਸ੍ਰੀ ਛਿੰਦਰਪਾਲ ਸਿੰਘ ਤੇ ਲੋਕਾਂ ਦੀ ਮੌਜੂਦਗੀ ਵਿਚ ਲਿਖਤੀ ਹਲਫਨਾਮਾ ਦਿੱਤਾ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ। ਇਸ ਤੋਂ ਬਾਦ ਤਰਕਸ਼ੀਲ ਦੀ ਟੀਮ ਨੇ ਉਸ ਦੇ ਪਖੰਡ ਦੇ ਅੱਡੇ ਨੂੰ ਪੱਧਰ ਕਰਕੇ ਆਮ ਜਮੀਨ ਵਿਚ ਬਦਲ ਦਿੱਤਾ। ਇਸ ਤੋਂ ਬਾਅਦ ਸੁਸਾਇਟੀ ਦੇ ਸਕੱਤਰ ਸ੍ਰੀ ਕੰਵਰਜੀਤ ਨੇ ਵਹਿਮਾਂ ਭਰਮਾਂ ਤੋਂ ਆਮ ਜਨਤਾ ਨੂੰ ਸੁਚੇਤ ਕਰਦਿਆਂ ਕਿਹਾ ਕਿ ਕੋਈ ਮੰਤਰ ਤੰਤਰ ਜਾਂ ਗੈਬੀ ਸ਼ਕਤੀ ਨਹੀਂ ਹੁੰਦੀ। ਇਹ ਸਿਰਫ ਹੱਥ ਦੀ ਸਫਾਈ ਹੁੰਦੀ ਹੈ। ਇਸ ਮੌਕੇ ਤੇ ਅਖੌਤੀ ਸਾਧਾਂ ਦੁਆਰਾ ਕੀਤੀਆਂ ਜਾਂਦੀਆਂ ਠੱਗੀਆਂ ਸਬੰਧੀ ਮੈਜਿਕ ਟ੍ਰਿੱਕ ਕਰਕੇ ਵਿਖਾਏ ਗਏ।

*ਕੰਵਰਜੀਤ ਸਿੰਘ*

## ਜਦੋਂ ਘੜਕੇ ਵਾਲੀ ਮਾਤਾ ਨੇ ਤਰਕਸ਼ੀਲਾਂ ਅੱਗੇ ਗੋਡੇ ਟੇਕੇ

**ਚੋਹਲਾ ਸਾਹਿਬ :** ਇੱਥੋਂ ਨਜਦੀਕ ਪਿੰਡ ਘੜਕਾ ਵਿਖੇ ਲੱਗਦੀਆਂ ਚੌਂਕੀਆਂ 'ਚ ਹੋ ਰਹੀ ਲੁੱਟ ਖਿਲਾਫ਼ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਚੋਹਲਾ ਸਾਹਿਬ ਨੂੰ ਪਿੰਡ ਅਤੇ ਇਲਾਕੇ ਦੇ ਲੋਕਾਂ ਵੱਲੋਂ ਲਿਖਤੀ ਸ਼ਿਕਾਇਤਾਂ ਕੀਤੀਆਂ ਗਈਆਂ ਤਾਂ ਇਸ ਦੀ ਪੜਤਾਲ ਕਰਨ ਲਈ ਅੰਮ੍ਰਿਤਸਰ ਜ਼ੋਨ ਦੇ ਪ੍ਰਧਾਨ ਹਰਜੀਤ ਸਿੰਘ ਰੂੜੀਵਾਲ, ਇਕਾਈ ਚੋਹਲਾ ਸਾਹਿਬ ਦੇ ਪ੍ਰਧਾਨ ਪਰਮਜੀਤ ਸਿੰਘ ਚੰਬਾ, ਪੱਤਰਕਾਰ ਬਲਬੀਰ ਪ੍ਰਵਾਨਾ, ਡਾਕਟਰ ਸੁਖਵਿੰਦਰ ਸਿੰਘ, ਮਾਸਟਰ ਦਲਬੀਰ ਸਿੰਘ, ਪੱਤਰਕਾਰ ਰਾਜੇਸ਼ ਕੁਮਾਰ, ਕਾਮਰੇਡ ਮੋਹਨ ਸਿੰਘ, ਜਗਜੀਤ ਸਿੰਘ, ਕਾਮਰੇਡ ਡਾ. ਦਰਸ਼ਨ ਸਿੰਘ, ਮਾਸਟਰ ਗੁਰਨਾਮ ਸਿੰਘ, ਅੰਗਰੇਜ਼ ਸਿੰਘ ਅਤੇ ਹੀਰਾ ਲਾਲ ਚੰਬਾ ਕਲਾਂ 'ਤੇ ਅਧਾਰਿਤ ਇੱਕ ਵਿਸੇਸ ਪੜਤਾਲੀਆ ਟੀਮ, ਮੌਕੇ 'ਤੇ ਪਹੁੰਚੀ ਅਤੇ ਮੌਕੇ 'ਤੇ ਦੇਖੇ 'ਨਜ਼ਾਰੇ' ਅਨੁਸਾਰ 'ਮਾਤਾ' ਗੱਦੀ 'ਤੇ ਵਿਰਾਜਮਾਨ ਸੀ ਅਤੇ ਸ਼ਰਧਾਲੂਆਂ ਦੀਆਂ ਸਮੱਸਿਆਵਾਂ ਦੇ 'ਉਪਾਅ' ਦੱਸ ਰਹੀ ਸੀ। ਅਖੌਤੀ ਮਾਤਾ ਜਿਸਦਾ ਨਾਂ ਗੁਰਦੀਪ ਕੌਰ ਹੈ ਤੇ ਗਲ 'ਚ ਗਾਤਰਾ ਪਾਇਆ ਹੋਣ ਕਰਕੇ ਪਤਾ ਲੱਗਦਾ ਸੀ ਕਿ ਉਸਨੇ ਅੰਮ੍ਰਿਤ ਛਕਿਆ ਹੋਇਆ ਸੀ। ਗੱਦੀ ਵਾਲੀ ਜਗ੍ਹਾ ਤੇ ਇੱਕ ਚਿਰਾਗ ਜਗਾਇਆ ਹੋਇਆ ਸੀ ਅਤੇ ਚਾਰ ਚੁਫੇਰੇ ਕੰਧਾਂ ਤੇ ਗੁਰੂਆਂ ਦੀਆਂ ਫੋਟੋਆਂ ਵੀ ਲਗਾਈਆਂ ਹੋਈਆਂ ਸਨ । ਲੋੜੋਂਵੱਧ ਅੱਗਰਬਤੀਆਂ ਅਤੇ ਧੂਫਾਂ ਜਗਾਈਆਂ ਸੀ ਅਤੇ ਭਾਰੀ ਗਿਣਤੀ ਵਿੱਚ ਮਰਦ ਔਰਤਾਂ ਚੌਕੀੜੀਆ ਮਾਰ ਕੇ ਬੈਠੇ ਹੋਏ ਸਨ ਅਤੇ ਵਾਰੀ ਨਾਲ ਮਾਤਾ ਨੂੰ ਆਪਣੇ ਦੁੱਖ ਦੱਸ ਰਹੇ ਸਨ।

ਚੋਹਲਾ ਸਾਹਿਬ ਇਕਾਈ ਦੇ ਪ੍ਰਧਾਨ ਪਰਮਜੀਤ ਚੰਬਾ ਅਤੇ ਬਲਬੀਰ ਪ੍ਰਵਾਨਾ ਨੇ ਕੁਝ ਮਨਘੜਤ ਸਮੱਸਿਆਵਾਂ ਦੀ ਵਿਥਿਆ ਬਾਬੇ ਨੂੰ ਸੁਣਾਈ, ਜਿਸਨੇ ਥਾਪੜਾ ਦੇ ਕੇ ਉਨ੍ਹਾਂ ਨੂੰ ਹੱਲ ਕਰਨ ਦੇ ਉਪਾਅ ਦੱਸੇ ਜੋ ਇਹਨਾਂ ਨੇ ਸਾਰੇ ਲੋਕਾਂ ਨੂੰ ਸੁਣਾਉਣ ਵਾਸਤੇ ਮਾਤਾ ਕੋਲੋਂ ਵਾਰ ਵਾਰ ਪੁੱਛੇ। ਇਹਨਾਂ ਦੋਹਾਂ ਸਮੱਸਿਆਵਾਂ ਅਤੇ ਇਹਨਾਂ ਦੇ ਉਪਾਵਾਂ ਨੂੰ ਅਧਾਰ ਬਣਾ ਕੇ ਤਰਕਸ਼ੀਲ ਆਗੂਆਂ ਨੇ, ਮਾਤਾ 'ਚ ਆਉਂਦੀ ਬਾਬਾ ਵਡਭਾਗ ਸਿੰਘ ਦੀ 'ਪੌਣ' ਦਾ ਪਰਦਾਫਾਸ਼ ਕੀਤਾ ਅਤੇ ਲੋਕਾਂ ਨੂੰ ਅਜਿਹੇ ਪਖੰਡੀਆਂ ਵੱਲੋਂ ਕੀਤੀ ਜਾ ਰਹੀ ਲੁੱਟ ਤੋਂ ਬਚ ਕੇ ਵਿਗਿਆਨਿਕ ਸੋਚ ਦਾ ਲੜ ਫੜਨ ਲਈ ਪ੍ਰੇਰਿਆ।

ਮੌਕੇ ਤੇ ਇਕੱਤਰ ਮਾਤਾ ਦੇ ਸ਼ਰਧਾਲੂਆਂ, ਪਿੰਡ ਦੇ ਪੰਚਾਇਤ ਮੈਬਰਾਂ ਅਤੇ ਹੋਰ ਮੋਹਤਬਰ ਵਿਅਕਤੀਆਂ ਸਾਹਮਣੇ 'ਮਾਤਾ' ਨੇ ਅੱਗੇ ਤੋਂ ਚੌਂਕੀ ਲਾ ਕੇ ਪੁੱਛਾਂ ਦੇਣ ਤੋਂ ਤੋਬਾ ਕੀਤੀ। ਇਹ ਵੀ ਵਰਣਨਯੋਗ ਹੈ ਕਿ ਸਮੱਸਿਆ ਦੇ ਉਪਾਅ ਵਜੋਂ ਮੰਤਰ ਦਾ ਜਾਪ ਕਰਨ ਲਈ ਪਰਮਜੀਤ ਚੰਬਾ ਨੂੰ ਜੋ ਮੰਤਰ ਦਿੱਤਾ ਗਿਆ। ਉਹ ਕਿਸੇ ਬੱਚੇ ਦੀ ਕਾਪੀ 'ਤੇ ਲਿਖੀ ਕਬੂਤਰ ਔਰ ਜਾਲ ਦੀ ਹਿੰਦੀ ਕਹਾਣੀ ਦੀਆਂ ਕੁਝ ਸਤਰਾਂ ਸਨ, ਜੋ ਸਭ ਨੂੰ ਪੜ੍ਹ ਕੇ ਸੁਣਾਈਆਂ ਤਾਂ ਇਕੱਠ 'ਚ ਸ਼ਾਮਲ ਲੋਕਾਂ 'ਚ ਹਾਸੇ ਦੇ ਫੁਹਾਰੇ ਛੁੱਟ ਗਏ, ਅੰਮ੍ਰਿਤਸਰ ਜੋਨ ਦੇ ਪ੍ਰਧਾਨ ਹਰਜੀਤ ਸਿੰਘ ਰੂੜੀਵਾਲਾ ਅਤੇ ਪਰਮਜੀਤ ਚੰਬਾ ਨੇ ਇਕੱਤਰ ਲੋਕਾਂ ਨੂੰ ਹੱਥ ਫੇਰੀ ਦੇ ਕੇ ਕੁਝ ਟਰਿੱਕ ਵੀ ਵਿਖਾਏ ਅਤੇ ਲੋਕਾਂ ਨੂੰ ਵਿਗਿਆਨਿਕ ਸੋਚ ਅਪਨਾਉਣ ਦੀ ਅਪੀਲ ਵੀ ਕੀਤੀ।

*ਪਰਮਜੀਤ ਸਿੰਘ ਚੰਬਾ*

# ਸਰੀਰ ਦਾਨ ਮੁਹਿੰਮ ਨੂੰ ਭਰਵਾਂ ਹੁੰਗਾਰਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਮਰਨ ਉਪਰੰਤ ਸਰੀਰ ਦਾਨ ਕਰਨ ਸਬੰਧੀ ਮੁਹਿੰਮ ਵਿੱਢੀ ਹੋਈ ਹੈ ਤਾਂ ਜੋ ਮਨੁੱਖੀ ਮ੍ਰਿਤਕ ਦੇਹ ਜਿਉਂਦੇ ਮਨੁੱਖਾਂ ਦੇ ਕੰਮ ਆ ਸਕੇ। ਜਿਸ ਸਬੰਧੀ ਮੁਹਿੰਮ ਨੂੰ ਸ਼ਾਨਦਾਰ ਹੁੰਗਾਰਾ ਮਿਲ ਰਿਹਾ ਹੈ। ਪਿਛਲੇ ਅੰਕਾਂ ਵਿੱਚ ਅਸੀਂ ਨਮੂਨੇ ਵਜੋਂ ਕੁਝ ਅਜਿਹੀ ਵਸੀਅਤ ਕਰਦੇ ਹਲਫੀਆ ਬਿਆਨ ਛਾਪੇ ਸਨ। ਹੁਣ ਅਸੀਂ ਸਰੀਰ ਦਾਨ ਕਰਨ ਵਾਲੇ ਵਿਅਕਤੀਆਂ ਦੇ ਨਾਂ ਤੇ ਪਤੇ ਛਾਪਿਆ ਕਰਾਂਗੇ ਤਾਂ ਜੋ ਇਹ ਮੁਹਿੰਮ ਇੱਕ ਲਹਿਰ ਦਾ ਰੂਪ ਧਾਰਨ ਕਰ ਸਕੇ। ਇਸੇ ਲੜੀ ਅਧੀਨ ਸਰੀਰ ਦਾਨ ਕਰਨ ਵਾਲੇ ਉੱਦਮੀ ਇਹ ਹਨ :

| | |
|---|---|
| **ਲੁਧਿਆਣਾ** | |
| 1. ਸ਼੍ਰੀ ਜਸਵੰਤ ਜੀਰਖ, ਸੂਬਾ ਜਨਰਲ ਸਕੱਤਰ | 295-ਐਲ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ |
| 2. ਸੀ ਬਲਵਿੰਦਰ ਬਰਨਾਲਾ, ਸੂਬਾ ਪ੍ਰੈਸ ਸਕੱਤਰ | ਪੋਸਟ ਬਾਕਸ ਨੰ. 22, ਬਰਨਾਲਾ |
| 3. ਮਾ. ਭਜਨ ਸਿੰਘ, ਜੋਨ ਪ੍ਰਧਾਨ ਲੁਧਿਆਣਾ | 45-ਐਲ, ਸ਼ਹੀਦ ਕਰਨੈਲ ਸਿੰਘ ਨਗਰ,ਪੱਖੋਵਾਲ ਰੋਡ, ਲੁਧਿਆਣਾ |
| 4. ਸ਼੍ਰੀ ਅੰਮ੍ਰਿਤ ਪਾਲ, ਪ੍ਰਧਾਨ ਲੁਧਿਆਣਾ ਯੂਨਿਟ | 22\12, ਪੀ. ਏ. ਯੂ. ਕੈਂਪਸ ਲੁਧਿਆਣਾ |
| 5. ਸ਼੍ਰੀ ਗੁਰਮੇਲ ਸਿੰਘ, ਖਜਾਨਚੀ ਲੁਧਿਆਣਾ | 9 ਰਾਜਗੁਰੂ ਨਗਰ ਐਕਸਟੈਨ ਸ਼ਨ, ਲੁਧਿਆਣਾ |
| 6. ਕਾ. ਗੁਰਚਰਨ ਸਿੰਘ, ਮੈਂਬਰ ਲੁਧਿਆਣਾ ਯੂਨਿਟ | ਮਕਾਨ ਨੰ. 2038, ਗਲੀ ਨੰ. 1,ਬਸੰਤ ਨਗਰ, ਸ਼ਿਵਪੁਰੀ ਲੁਧਿਆਣਾ |
| 7. ਕਾ. ਰਣਯੋਧ ਸਿੰਘ, ਮੈਂਬਰ ਲੁਧਿਆਣਾ ਯੂਨਿਟ | V.P.O.ਲਲਤੋਂ ਖੁਰਦ, ਲੁਧਿਆਣਾ |
| 8. ਸ਼੍ਰੀ ਜਸਪਾਲ ਸਿੰਘ, ਮੈਂਬਰ ਲੁਧਿਆਣਾ ਯੂਨਿਟ | ਨਿਊ ਸ਼ਿਵਪੁਰੀ, ਡਾ. ਬਸਤੀ ਜੋਧੇਵਾਲ, ਲੁਧਿਆਣਾ |
| 9. ਸ਼੍ਰੀਮਤੀ ਮਨਜੀਤ ਕੌਰ, ਮੈਂਬਰ ਲੁਧਿਆਣਾ ਯੂਨਿਟ | 105, ਨਿਰਮਲ ਨਗਰ, ਨੇੜੇ ਦੁੱਗਰੀ ਨਹਿਰ ਪੁਲ,ਲੁਧਿਆਣਾ |
| 10. ਸ਼੍ਰੀ ਬਲਵੀਰ ਚੰਦ, ਪ੍ਰਧਾਨ ਪ੍ਰਗਤੀ ਸ਼ੀਲ ਵਿਚਾਰ ਮੰਚ ਲੌਂਗੋਵਾਲ, | ਪਿੰਡ ਤੇ ਡਾਕ: ਲੌਂਗੋਵਾਲ, ਸੰਗਰੂਰ |
| 11. ਸ਼੍ਰੀ ਪਰਮਜੀਤ ਸਿੰਘ, ਮੈਂਬਰ ਲੁਧਿਆਣਾ ਯੂਨਿਟ | 368\64 , ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ |
| 12. ਸ਼੍ਰੀ ਜਰਨੈਲ ਸਿੰਘ ਖਹਿਰਾ S\O ਸ੍ਰ. ਜਰਨੈਲ ਸਿੰਘ ਖਹਿਰਾ | ਪਿੰਡ ਨੱਲ ਜਿਲਾ ਜਲੰਧਰ |
| 13. ਸਿੰਪਲਜੀਤ ਕੌਰ ਖਹਿਰਾ D\O ਸ੍ਰ. ਜਰਨੈਲ ਸਿੰਘ ਖਹਿਰਾ | ਪਿੰਡ ਨੱਲ ਜਿਲਾ ਜਲੰਧਰ |
| 14. ਸ. ਜਗਦੇਵ ਸਿੰਘ. ਮੈਂਬਰ ਇਕਾਈ ਰਾੜਾ ਸਾਹਿਬ | ਪਿੰਡ ਤੇ ਡਾ. ਮਕਸੂਦੜਾ, ਲੁਧਿਆਣਾ |
| **ਖੰਨਾ** | |
| 15. ਸ਼੍ਰੀ ਓਮ ਪ੍ਰਕਾਸ਼ ਘਈ, ਮੈਂਬਰ ਇਕਾਈ ਖੰਨਾ | ਘਈ ਬਾਰਬਰ ਸ਼ੌਪ, ਸਮਰਾਲਾ ਰੋਡ ਖੰਨਾ |
| 16. ਸ਼੍ਰੀ ਗੁਰਚਰਨ ਸਿੰਘ S\O ਸ਼੍ਰੀ ਮਮਰਾਜ, ਮੈਂਬਰ ਇਕਾਈ ਖੰਨਾ | ਪਿੰਡ ਘਟੀਂਡ, ਡਾ. ਸਲਾਣਾ, ਜਿਲ੍ਹਾ ਫਤਿਹਗੜ੍ਹ ਸਾਹਿਬ |
| 17. ਸ. ਚਮਕੌਰ ਸਿੰਘ S\O ਸ. ਬੁੱਧ ਸਿੰਘ, ਮੈਂਬਰ ਇਕਾਈ ਖੰਨਾ | ਪਿੰਡ ਚੀਮਾ, ਡਾ. ਨਸਰਾਲੀ, ਜਿਲ੍ਹਾ ਲੁਧਿਆਣਾ |
| 18. ਸ਼੍ਰੀ ਬਾਲ ਕ੍ਰਿਸ਼ਨ ਬਾਲੀ, ਮੈਂਬਰ ਇਕਾਈ ਖੰਨਾ | ਪਿੰਡ ਮਾਜਰੀ ਰਸੂਲੜਾ, ਜਿਲ੍ਹਾ ਲੁਧਿਆਣਾ |
| 19. ਸ਼੍ਰੀ ਅਵਤਾਰ ਸਿੰਘ S\O ਸ਼੍ਰੀ ਗੁਰਮੇਲ ਸਿੰਘ | V.P.O. ਸਰਵਰਪੁਰ, ਲੁਧਿਆਣਾ |
| 20. ਸ਼੍ਰੀ ਹਰੀ ਓਮ ਸ਼ਰਮਾS\O ਸ਼੍ਰੀ ਰਾਮ ਸਰੂਪ ਸ਼ਰਮਾ ਮੈਂਬਰ ਖੰਨਾ ਯੂਨਿਟ, | ਮੁਹੱਲਾ ਬ੍ਰਹਮਪੁਰੀ, ਖੰਨਾ |
| 21. ਸ਼੍ਰੀ ਕੇ. ਵੀ. ਡੇਵਿਡ S\O ਸ਼੍ਰੀ ਕੇ. ਸੀ. ਵਰਘੀਸ | C\O ਚੀਕਾ ਸੌਲਵੈਂਟ, ਚੀਕਾ, ਜਿਲ੍ਹਾ ਕੈਥਲ ਹਰਿਆਣਾ |
| 22. ਸ਼੍ਰੀਮਤੀ ਮਨਜੀਤ ਕੌਰW\O ਸ. ਜਗਤਾਰ ਸਿੰਘ ਮੈਂਬਰ ਖੰਨਾ ਯੂਨਿਟ | ਆਜਾਦ ਨਗਰ, ਬੰਤ ਕਾਲੋਨੀ, ਲਲਹੇੜੀ ਰੋਡ ਖੰਨਾ |
| 23. ਸ਼੍ਰੀ ਮਸਤ ਰਾਮ S\O ਸ਼੍ਰੀ ਸਾਧੂ ਰਾਮ ਮੈਂਬਰ ਖੰਨਾ ਯੂਨਿਟ | C\O ਆਦਰ ਸ਼ ਥੀਏਟਰ, ਲਲਹੇੜੀ ਰੋੜ, ਖੰਨਾ |
| 24. ਸ਼੍ਰੀ ਨਰਿੰਦਰ ਸਿੰਘ S\O ਸ਼੍ਰੀ ਕਰਤਾਰ ਚੰਦ | ਪਿੰਡ ਮਾਹਿਲਪੁਰ, ਜਿਲ੍ਹਾ ਹੁਸ਼ਿਆਰਪੁਰ |
| 25. ਸ਼੍ਰੀ ਵ੍ਰਿਸ ਭਾਨ S\O ਸ਼੍ਰੀ ਸਰੂਪ ਚੰਦ | ਪਿੰਡ ਬੁਜਰੈਕ, ਤਹਿ. ਸਮਾਣਾ, ਜਿਲ੍ਹਾ ਪਟਿਆਲਾ |
| 26. ਸ਼੍ਰੀਮਤੀ ਮਨਜੀਤ ਕੌਰW\O ਸ. ਚਮਕੌਰ ਸਿੰਘ ਮੈਂਬਰ ਖੰਨਾ ਯੂਨਿਟ | ਪਿੰਡ ਚੀਮਾ, ਡਾ. ਨਸਰਾਲੀ, ਜਿਲ੍ਹਾ ਲੁਧਿਆਣਾ |
| **ਮਾਛੀਵਾੜਾ** | |
| 27. ਮਾ. ਬਖਸ਼ੀ ਰਾਮ, ਪ੍ਰਧਾਨ ਮਾਛੀਵਾੜਾ ਇਕਾਈ | ਪਿੰਡ ਬੈਰਸਾਲ ਕਲਾਂ, ਡਾ. ਹੰਬੋਵਾਲ ਬੇਟ, ਜਿਲ੍ਹਾ ਲੁਧਿਆਣਾ |
| 28. ਸ. ਸੁਰਜੀਤ ਸਿੰਘ, ਸਕੱਤਰ ਮਾਛੀਵਾੜਾ ਯੂਨਿਟ | ਪਿੰਡ ਹੇਡੋਂ ਬੇਟ (ਮਾਛੀਵਾੜਾ),ਜਿਲ੍ਹਾ ਲੁਧਿਆਣਾ |
| 29. ਡਾ. ਸੁਖਦੇਵ, ਮੈਂਬਰ ਮਾਛੀਵਾੜਾ ਯੂਨਿਟ | ਮਾਛੀਵਾੜਾ |
| 30. ਮਾ. ਕੰਵਲਜੀਤ, ਮੈਂਬਰ ਮਾਛੀਵਾੜਾ ਯੂਨਿਟ | ਮਾਛੀਵਾੜਾ |
| 31. ਡਾ. ਹਰਿੰਦਰ ਪਿੰਕੀ, ਪ੍ਰੈਸ ਸਕੱਤਰ ਮਾਛੀਵਾੜਾ ਯੂਨਿਟ | ਮਕਾਨ ਨੰ. 2860, Ward No. 7, ਮਾਛੀਵਾੜਾ |
| 32. ਡਾ. ਮਨਜੀਤ ਸਿੰਘ, ਮੈਂਬਰ ਮਾਛੀਵਾੜਾ ਯੂਨਿਟ | ਪਿੰਡ ਜੋਧ ਵਾਲ, ਤਹਿ. ਮਾਛੀਵਾੜਾ, ਮਾਛੀਵਾੜਾ |
| 33. ਡਾ. ਗੁਰਦੀਪ ਸਿੰਘ, ਮੈਂਬਰ ਮਾਛੀਵਾੜਾ ਯੂਨਿਟ | ਮਾਛੀਵਾੜਾ |
| 34. ਸ਼੍ਰੀ ਸੁਖਵਿੰਦਰ ਸਿੰਘ, ਮੈਂਬਰ ਮਾਛੀਵਾੜਾ ਯੂਨਿਟ | ਮਕਾਨ ਨੰ. 1733, ਚਰਨਕੰਵਲ ਰੋਡ, ਵਾਰਡ ਨੰ. 3, ਮਾਛੀਵਾੜਾ |
| 35. ਸ਼੍ਰੀਮਤੀ ਨਰਿੰਦਰ ਕੌਰW\O ਡਾ. ਹਰਿੰਦਰ, | ਮਕਾਨ ਨੰ. 2860, ਮਾਛੀਵਾੜਾ |
| 36. ਸਤਵੰਤ ਕੌਰ W\O ਸ ਸੁਖਵਿੰਦਰ ਸਿੰਘ, | ਮਕਾਨ ਨੰ. 1733, ਚਰਨਕੰਵਲ ਰੋਡ, ਵਾਰਡ ਨੰ. 3, ਮਾਛੀਵਾੜਾ |
| 37. ਸ਼੍ਰੀਮਤੀ ਮੀਨੂੰ W\O ਸ ਗੁਰਦੀਪ ਸਿੰਘ, | ਮਾਛੀਵਾੜਾ |
| 38. ਸ਼੍ਰੀ ਮੰਗਤ ਰਾਏ, ਮੈਂਬਰ ਮਾਛੀਵਾੜਾ ਯੂਨਿਟ | ਵਾਰਡ ਨੰ 3, ਨੇੜੇ ਪੁਰਾਣਾ ਹਸਪਤਾਲ, ਮਾਛੀਵਾੜਾ |



# ਤੁਹਾਡੇ ਹੁੰਗਾਰੇ

ਆਪ ਜੀ ਦਾ ਤਰਕ ਸ਼ੀਲ ਅੰਕ ਪੜ੍ਹਿਆ। ਅਫ਼ਜ਼ਲ ਸਾਹਿਰ ਨਾਲ ਕੀਤੀ ਮੁਲਾਕਾਤ ਪਸੰਦ ਆਈ। ਅਫਜ਼ਲ ਦੀ ਸ਼ਾਇਰੀ ਵਿੱਚ ਇੱਕ ਵਿਛੋੜੇ ਦਾ ਦਰਦ ਛੁਪਿਆ ਹੈ। ਬਾਕੀ 'ਐਕਸੇਲੇਟਰ' ਬਾਰੇ ਲੇਖ ਪੜ੍ਹਿਆ। ਉਸ ਵਿੱਚ ਇਹ ਦਰਸਾਇਆ ਗਿਆ ਹੈ ਕਿ ਮ ਸ਼ੀਨ 30000 ਖਰਬ ਡਿਗਰੀ ਤਾਪਮਾਨ ਉਤਪੰਨ ਕਰਦੀ ਹੈ ਜਦਕਿ ਸੂਰਜ ਦੀ ਸਤ੍ਹਾ ਦਾ ਤਾਪਮਾਨ 6000 ਕੈਲਵਿਨ ਹੈ। ਕੀ ਇਸ ਤਰ੍ਹਾਂ ਦੀ ਕੋਈ ਧਾਤ ਹੈ ਜੋ ਇੰਨਾ ਉੱਚਾ ਤਾਪਮਾਨ ਸਹਿਨ ਕਰ ਸਕਦੀ ਹੈ ਜਾਂ ਉਸਦਾ ਪਿਘਲਾਉ ਦਰਜਾ ਇਨਾਂ ਉੱਚਾ ਹੋਵੇ। ਅਸੀਂ ਆਪ ਜੀ ਦੇ ਜਵਾਬ ਦਾ ਬੇਸਬਰੀ ਨਾਲ ਇੰਤਜਾਰ ਕਰਾਂਗੇ।

*ਬਬਲੀ ਰਾਣਾ*
*'ਚੱਬੇਵਾਲ'*

ਜੁਲਾਈ 1999 ਦਾ ਤਰਕ ਸ਼ੀਲ ਪੜ੍ਹ ਕੇ ਖੁ ਸ਼ੀ ਵੀ ਹੋਈ ਤੇ ਦੁੱਖ ਵੀ। ਖੁਸ਼ੀ ਇਸ ਕਰਕੇ ਹੋਈ ਕਿ ਇਸ ਵਿਚਲਾ ਮੈਟਰ ਬਹੁਤ ਚੰਗਾ ਸੀ, ਦੁੱਖ ਇਸ ਗੱਲ ਦਾ ਕਿ ਸ਼ਬਦ ਜੋੜਾਂ ਦੀਆਂ ਗਲਤੀਆਂ ਇਸ ਵਾਰ ਵੀ ਬਹੁਤ ਸਨ। ਇਹਨਾਂ ਦੇ ਸੁਧਾਰ ਲਈ ਉਪਰਾਲਾ ਕਰਨਾ ਅਤਿ ਜਰੂਰੀ ਹੈ। ਸੰਪਾਦਕੀ ਬਹੁਤ ਚੰਗੀ ਸੀ। ਇਹ ਗੱਲ ਚਿੱਟੇ ਦਿਨ ਵਾਂਗ ਬਿਲਕੁਲ ਸਾਫ ਹੈ ਕਿ ਜੇਕਰ ਵਿਗਿਆਨਕ ਸੋਚ ਵਾਲੀਆਂ ਜੱਥੇਬੰਦੀਆਂ ਵਿੱਚ ਧਰਮ ਵਾਲਾ ਕੱਟੜਤਾ ਵਾਲਾ ਲੱਛਣ ਆ ਗਿਆ ਤਾਂ ਇਹ ਜੱਥੇਬੰਦੀਆਂ ਲਈ ਘਾਤਕ ਸਿੱਧ ਹੋਵੇਗਾ। ਜਿੰਮੇਵਾਰ ਲੀਡਰਸ਼ਿਪ ਦੀ ਇਹ ਜਿੰਮੇਵਾਰੀ ਬਣਦੀ ਹੈ ਕਿ ਇਸ ਰੁਝਾਣ ਨੂੰ ਠੱਲ੍ਹ ਪਾਈ ਜਾਵੇ।

*ਆਰ. ਪੀ. ਸਿੰਘ*

ਜੁਲਾਈ ਅਗਸਤ ਅੰਕ ਵਿੱਚ ਜਿੱਥੇ ਸਮੁੱਚਾ ਮੈਟਰ ਵਧੀਆ ਸੀ ਉੱਥੇ ਮੈਗਜੀਨ ਗਲਤੀਆਂ ਨਾਲ ਭਰਪੂਰ ਵੀ ਸੀ। ਇਹਨ੍ਹਾਂ ਦਾ ਸੁਧਾਰ ਕਰੋ। ਕੇਸ ਰਿਪੋਰਟ 'ਆਟਾ ਛਾਣਦਿਆਂ ਕਰੰਟ ਲਗਦੈ' ਅਤੇ 'ਤਰਕ ਦਰਪਣ' ਦਿਲਚਸਪ ਸਨ। ਬਾਬਾ ਦਰ ਸ਼ਨ ਸਿੰਘ ਢੱਕੀ ਵਾਲੇ ਬਾਰੇ ਸਚਾਈ ਛਾਪ ਕੇ ਚੰਗਾ ਕੀਤਾ। ਇਸ ਵਾਰ ਕਾਲਮ 'ਪਿੰਡ ਦੀ ਸੱਥ ਚੋਂ' ਗਾਇਬ ਸੀ, ਕੀ ਗੱਲ ਹੈ? ਸੁਰਜੀਤ ਸਿੰਘ ਢਿੱਲੋਂ ਨਾਲ ਮੁਲਾਕਾਤ ਅਤੇ ਸੰਪਾਦਕੀ ਵਧੀਆ ਸੀ। ਸੰਪਾਦਕੀ ਵਿੱਚ ਪ੍ਰਗਟਾਏ ਵਿਚਾਰਾਂ ਨਾਲ ਅਸੀਂ ਸਹਿਮਤ ਹਾਂ। ਦੂਸਰੀਆਂ ਭਾ ਸ਼ਾਵਾਂ ਵਿੱਚੋਂ ਅਨੁਵਾਦ ਕਰਕੇ ਵਿਗਿਆਨਿਕ ਰਚਨਾਵਾਂ ਵੀ ਦਿੰਦੇ ਰਿਹਾ ਕਰੋ।

*ਰੁਪਿੰਦਰ ਗਾਨ, ਧਰੌੜ*

ਤਰਕ ਸ਼ੀਲ ਦੇ ਮਈ ਅੰਕ ਵਿੱਚ ਪ੍ਰ. ਹਰਦੇਵ ਸਿੰਘ ਵਿਰਕ ਦਾ ਲਿਖਿਆ ਹੋਇਆ ਲੇਖ 'ਭੁਚਾਲਾਂ ਦੇ ਕਾਰਣ' ਪੜ੍ਹਿਆ। ਅਜੇ ਤੱਕ ਨਿਸਚਿਤ ਆਗਾਮੀ ਸੂਚਨਾ ਦੇਣ ਦੀ ਯੋਗਤਾ ਵਿਗਿਆਨ ਦੇ ਕੋਲ ਨਹੀਂ ਹੈ ਪਰ ਭਵਿੱਖ ਵਿੱਚ ਜਰੂਰ ਪ੍ਰਾਪਤ ਹੋ ਜਾਵੇਗੀ। ਮੈਨੂੰ ਪੂਰਾ ਯਕੀਨ ਹੈ ਕਿ ਜਿਸ ਤਰ੍ਹਾਂ ਹੜ੍ਹਾਂ ਦੀ ਰੋਕਥਾਮ ਕਰਕੇ ਜਿਵੇਂ ਅਸੀਂ ਸਾਡਾ ਨੁਕਸਾਨ ਕਰਨ ਵਾਲੀ ਊਰਜਾ ਨੂੰ ਆਪਣੇ ਫਾਇਦੇ ਲਈ ਵਰਤ ਰਹੇ ਹਾਂ ਉਸੇ ਤਰ੍ਹਾਂ ਭਵਿੱਖ ਵਿੱਚ ਭੁਚਾਲ, ਤੂਫਾਨ ਵਾਲੀ ਊਰਜਾ ਵੀ ਸਾਡੀ ਗੁਲਾਮ ਹੋਵੇਗੀ। ਅਸਮਾਨੀ ਬਿਜਲੀ ਅਤੇ ਭੁਚਾਲ ਵਿੱਚ ਵੱਡੀ ਊਰਜਾ ਜੋ ਬੇਕਾਰ ਜਾਂਦੀ ਹੈ, ਭਵਿੱਖ ਵਿੱਚ ਇਹ ਬਿਜਲੀ ਦਾ ਰੂਪ ਧਾਰਨ ਕਰਕੇ ਸਾਡੀ ਸੇਵਾ ਕਰੇਗੀ। ਲੋੜ ਹੈ ਰਲ ਮਿਲਕੇ ਇਸ ਦਾ ਨਵਾਂ ਢੰਗ ਖੋਜਣ ਦੀ। ਭੁਚਾਲਾਂ ਦੀ ਸਫਲ ਭਵਿੱਖਬਾਣੀ ਕਰਕੇ 1975 ਵਿੱਚ ਚੀਨ ਦੇ ਭੁਚਾਲ ਸਮੇਂ ਲੱਖਾਂ ਲੋਕਾਂ ਦੀ ਜਾਨ ਬਚਾਈ ਗਈ ਸੀ। ਲਖਕ ਦਾ ਇਸ ਸਮੇਂ ਵਰਤੀ ਗਈ ਕਿਹੜੀ ਤਕਨੀਕ ਵੱਲ ਇ ਸ਼ਾਰਾ ਹੈ। ਜੇਕਰ 1975 ਵਿੱਚ ਸਫਲ ਭਵਿੱਖਬਾਣੀ ਸੱਚੀ ਸਾਬਤ ਹੋਈ ਤਾਂ ਕਿਵੇਂ ਜਾਂ ਫਿਰ ਕੀ ਇਹ ਇੱਕ ਤੁੱਕਾ ਹੀ ਸੀ। ਪੰਛੀਆਂ, ਜਾਨਵਰਾਂ ਦੀ ਸੰਵੇਦਨ ਸ਼ੀਲਤਾ ਜੋ ਭੁਚਾਲ ਬਾਰੇ ਅਗਾਊਂ ਸੁਚੇਤ ਹੋ ਜਾਂਦੇ ਹਨ, ਮੈਂ ਨਹੀਂ ਮੰਨਦਾ ਕਿ ਅਜਿਹੀ ਤਕਨੀਕ ਸਫਲ ਹੋ ਸਕਦੀ ਹੈ। ਸਾਨੂੰ ਆਪਣਾ ਵਿਗਿਆਨਿਕ ਯੰਤਰ ਹੀ ਹੋਰ ਸੰਵੇਦਨ ਸ਼ੀਲ ਬਣਾਉਣਾ ਪਵੇਗਾ, ਜੋ ਵਿਗਿਆਨਕ ਪ੍ਰਮਾਣਿਕ ਸਿਧਾਂਤ ਉੱਪਰ ਆਧਾਰਿਤ ਹੋਵੇ ਅਤੇ ਸੱਚੀ ਸੂਚਨਾ ਦੇਵੇ। ਲੇਖਕ ਨੇ ਬਹੁਤ ਸਾਰੀ ਜਾਣਕਾਰੀ, ਜੋ ਤਰਕ ਸ਼ੀਲ ਦੇ ਪਾਠਕਾਂ ਵਾਸਤੇ ਜਰੂਰੀ ਨਹੀਂ ਸੀ ਦੇ ਕੇ ਲੇਖ ਨੂੰ ਬੇਫਾਇਦਾ ਲੰਬਾ ਕੀਤਾ ਹੈ।

*ਐਟਮ, ਰੱਤੋਕੇ*

ਤਰਕ ਸ਼ੀਲ ਦਾ ਜੁਲਾਈ ਅਗਸਤ ਅੰਕ ਪੜ੍ਹਿਆ ਦਿਲ ਬਹੁਤ ਖੁ ਸ਼ ਹੋਇਆ। ਤਰਕ ਸ਼ੀਲ ਦਾ ਹਰ ਲੇਖ ਸਲਾਹੁਣ ਵਾਲਾ ਹੈ। ਪਰ ਅੰਕ 'ਚ ਕੋਈ ਗੀਤ ਨਹੀਂ ਮਿਲਿਆ। ਆਪ ਹਰ ਅੰਕ ਵਿੱਚ 1-2 ਗੀਤ ਅਤੇ ਮਿੰਨੀ ਕਹਾਣੀਆਂ ਵੀ ਦਿਆ ਕਰੋ। ਨਾਲ ਨਾਲ ਹੱਡ ਬੀਤੀਆਂ ਅਤੇ ਬਾਬਿਆਂ ਦਾ ਪਰਦਾਫਾ ਸ਼ ਨੂੰ ਵੀ ਵੱਧ ਜਗ੍ਹਾ ਦਿਉ। ਆਪ ਰਚਨਾ ਵਿੱਚ ਅੰਗਰੇਜੀ ਦੀ ਵਰਤੋਂ ਘੱਟ ਕਰਿਆ ਕਰੋ ਤੇ ਤਰੀਕਾ ਵੀ ਆਮ ਪੰਜਾਬੀ ਵਿੱਚ ਦਿਆ ਕਰੋ ਤਾਂ ਕਿ ਘੱਟ ਪੜ੍ਹਿਆਂ ਲਿਖਿਆਂ ਨੂੰ ਵੀ ਸਮਝ ਆ ਸਕਣ।

*ਬਲਵਿੰਦਰ ਮਿੱਗਾ*
*ਨੂਰਪੁਰ ਹਕੀਮਾਂ*

ਅਸੀਂ ਤਰਕ ਸ਼ੀਲ ਨਾਲ ਇਸਦੇ ਸ਼ੁਰੂ ਹੋਣ ਵੇਲੇ ਤੋਂ

ਜੁੜੇ ਹੋਏ ਹਾਂ। ਤਰਕਸ਼ੀਲ ਮੈਗਜ਼ੀਨ ਬਹੁਤ ਹੀ ਵਿਗਿਆਨਕ ਜਾਣਕਾਰੀ ਭਰਪੂਰ ਮੈਗਜ਼ੀਨ ਹੈ। ਜੁਲਾਈ ਅਗਸਤ ਅੰਕ ਸਾਰੇ ਪਰਿਵਾਰ ਨੂੰ ਬਹੁਤ ਪਸੰਦ ਆਇਆ ਪਰ ਸਭ ਤੋਂ ਜਿਆਦਾ ਪਸੰਦ ਆਏ ਕੰਪਿਊਟਰ ਸਬੰਧੀ ਜਾਣਕਾਰੀ, ਿ ਸ੍ਰਸਟੀ ਦੀ ਰਚਨਾ, ਢੱਕੀ ਵਾਲੇ ਬਾਬੇ ਦੀ ਰਿਪੋਰਟ, ਹੱਡ ਬੀਤੀਆਂ, ਚਿੱਕੜ, ਕੁਲਦੀਪ ਕੌਰ ਬਰਾੜ ਦੀ ਕਵਿਤਾ ਅਤੇ ਰਾਮਸਵਰਨ ਦਾ ਲਿਖਿਆ ਹੋਇਆ ਡੇਰਿਆਂ ਵਿੱਚ ਵਧ ਰਹੀ ਭੀੜ ਦੇ ਕੁਝ ਪਹਿਲੂ ਆਦਿ। ਤਰਕ ਸ਼ੀਲ ਦੀ ਦੋ ਮਹੀਨਿਆਂ ਦੀ ਉਡੀਕ ਬਹੁਤ ਔਖੀ ਹੈ। ਇਸ ਨੂੰ ਮਹੀਨਾਵਾਰ ਕਰਨ ਦੇ ਉਪਰਾਲੇ ਕੀਤੇ ਜਾਣ। ਤਰਕ ਸ਼ੀਲ ਵੀਰ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਕੱਢਦੇ ਹਨ ਅਤੇ ਵਿਗਿਆਨਿਕ ਢੰਗ ਨਾਲ ਮਾਨਸਿਕ ਰੋਗੀਆਂ ਦਾ ਇਲਾਜ ਕਰਦੇ ਹਨ। ਤਰਕ ਸ਼ੀਲ ਵੀਰ ਇਸ ਗੱਲੋਂ ਵਧਾਈ ਦੇ ਪਾਤਰ ਹਨ ਕਿ ਲੋਕਾਂ ਦਾ ਪੈਸਾ ਅਤੇ ਸਮਾਂ ਦੋਨੋਂ ਬਰਬਾਦ ਹੋਣੋਂ ਬਚਦੇ ਹਨ।

*ਗੁਰਮੇਲ 'ਸਟੈਨੋ' ਤੇ ਪ੍ਰਵਾਰ ਦੇ ਮੈਂਬਰ*
*ਬਠਿੰਡਾ*

ਮੇਰੀ ਸ਼ਾਦੀ 6 ਦਸੰਬਰ 1998 ਨੂੰ ਹੋਈ। ਮੈਂ ਉਦੋਂ ਤੋਂ ਹੀ ਤਰਕਸ਼ੀਲ ਮੈਗਜੀਨ ਪੜ੍ਹਦੀ ਆ ਰਹੀ ਹਾਂ। ਇਸ ਵਿੱਚ ਪਰੂਫ ਰੀਡਿੰਗ ਦੀ ਬਹੁਤ ਘਾਟ ਹੈ। ਇਸ ਵੱਲ ਵਿਸ਼ੇਸ ਧਿਆਨ ਦੇਣ ਦੀ ਲੋੜ ਹੈ। ਮੇਰਾ ਜਨਮ ਧਾਰਮਿਕ ਪਰਿਵਾਰ ਵਿੱਚ ਹੋਣ ਕਰਕੇ ਮੈਂ ਬਚਪਨ ਤੋਂ ਹੀ ਪੂਰਨ ਧਾਰਮਿਕ ਵਿਚਾਰਾਂ ਵਾਲੀ ਸੀ। ਤਰਕਸ਼ੀਲ ਸਾਹਿਤ ਪੜ੍ਹਨ ਅਤੇ ਆਪਣੇ ਪਤੀ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਮੇਰੀ ਸੋਚ ਬਿਲਕੁਲ ਬਦਲ ਗਈ ਅਤੇ ਹੁਣ ਮੈਂ ਹਰ ਇੱਕ ਗੱਲ ਨੂੰ ਵਿਗਿਆਨਕ ਨਜ਼ਰੀਏ ਤੋਂ ਦੇਖਦੀ ਹਾਂ। ਹੁਣ ਮੈਂ ਧਾਰਮਿਕ ਅਡੰਬਰਾਂ ਤੋਂ ਪੂਰੀ ਤਰ੍ਹਾਂ ਦੂਰ ਰਹਿੰਦੀ ਹਾਂ ਅਤੇ ਤਰਕਸ਼ੀਲ ਸਮਾਗਮਾਂ ਤੇ ਸਮਾਜ ਸੇਵੀ ਕੰਮਾਂ ਵਿੱਚ ਬਾਕੀ ਰਹਿੰਦੀ ਜਿੰਦਗੀ ਤੱਕ ਆਪਣੇ ਪਤੀ ਦਾ ਪੂਰਾ ਸਾਥ ਦੇਵਾਂਗੀ, ਮਰਨ ਉਪਰੰਤ ਸਾਡੇ ਦੋਹਵਾਂ ਦੇ ਸਰੀਰ ਮੈਡੀਕਲ ਸੰਸਥਾ ਨੂੰ ਸੌਂਪ ਦਿੱਤੇ ਗਏ ਹਨ। ਹੁਣ ਮੈਂ ਤਰਕਸ਼ੀਲ ਸੁਸਾਇਟੀ ਇਕਾਈ ਮਾਛੀਵਾੜਾ ਦੀ ਮੈਂਬਰ ਵੀ ਬਣ ਚੁੱਕੀ ਹਾਂ। ਕਿੰਨ੍ਹਾਂ ਚੰਗਾ ਹੋਵੇ ਜੇਕਰ ਸਾਡੀਆਂ ਹੋਰ ਭੈਣਾਂ ਵੀ ਵਿਗਿਆਨਿਕ ਸੋਚ ਅਪਣਾਉਣ ਅਤੇ ਸੁਸਾਇਟੀ ਦੀਆਂ ਮੈਂਬਰ ਬਣ ਦੇ ਸਮਾਜ ਨੂੰ ਸਾਫ ਸੁਥਰਾ ਬਣਾਉਣ ਲਈ ਉੱਦਮ ਕਰਨ।

*ਸਤਵੰਤ ਕੌਰ*
*ਮਾਛੀਵਾੜਾ*

ਜੁਲਾਈ ਅਗਸਤ ਅੰਕ ਪੜ੍ਹਿਆ। ਇਸ ਦੇ ਸਿਹਤ ਵਿਗਿਆਨ ਵਾਲੇ ਪੇਜ ਤੇ 'ਮੋਟਾਪਾ ਕਿਵੇਂ ਦੂਰ ਕਰੀਏ?' ਸਿਰਲੇਖ ਹੇਠ ਡਾ. ਅਜੀਤ ਪਾਲ ਜੀ ਦੁਆਰਾ ਮੋਟਾਪੇ ਨੂੰ ਘਟਾਉਣ ਦੇ ਜੋ ਨੁਕਤੇ ਦੱਸੇ ਹਨ, ਬਹੁਤ ਹੀ ਵਧੀਆ ਲੱਗੇ। ਉਮੀਦ ਹੈ ਮੋਟੇ ਲੋਕ ਇਹਨਾਂ ਉੱਪਰ ਅਮਲ ਕਰਨਗੇ। ਮਨੋਵਿਗਿਆਨ ਪਾਰਟ ਵਿੱਚ ਤਣਾਅ ਉਤੇ ਤੂਰ ਸਾਹਿਬ ਨੇ ਬਹੁਤ ਵਧੀਆ ਲਿਖਿਆ ਹੈ। ਕੇਸ ਰਿਪੋਰਟ ਆਟੇ ਦਾ ਕਰੰਟ ਵੀ ਵਧੀਆ ਰਹੀ।

*ਗੁਰਪ੍ਰੇਮ ਸਿੰਘ ਪ੍ਰੇਮੀ*
*ਲਹਿਰੀ - ਬਠਿੰਡਾ*

ਜੁਲਾਈ ਅਗਸਤ ਅੰਕ ਬਹੁਤ ਜਾਣਕਾਰੀ ਭਰਿਆ ਸੀ। ਇਸ ਅੰਕ ਵਿੱਚ ਰਾਜਿੰਦਰ ਜੰਡਿਆਲੀ ਦਾ ਲੇਖ 'ਵਾਈ 2 ਕੇ' ਕੰਪਿਊਟਰ ਪ੍ਰਾਬਲਮ ਸਰਲ ਸ਼ਬਦਾਂ ਵਿੱਚ ਲਿਖਿਆ ਹੋਇਆ ਸੀ ਜੋ ਕਿ ਛੋਟੇ ਛੋਟੇ ਬੱਚਿਆਂ ਦੇ ਸਮਝ ਵਿੱਚ ਆਉਣ ਵਾਲਾ ਸੀ। ਢੱਕੀ ਵਾਲੇ ਬਾਬੇ ਬਾਰੇ ਵਿਸ਼ੇਸ ਰਿਪੋਰਟ ਠੀਕ ਹੀ ਸੀ। ਮੈਗਜ਼ੀਨ ਦੇ ਪੱਧਰ ਨੂੰ ਦੇਖਦੇ ਹੋਏ ਪਰੂਫ ਰੀਡਿੰਗ ਦੀਆਂ ਗਲਤੀਆਂ ਬਹੁਤ ਰੜਕਦੀਆਂ ਹਨ। ਇਹਨਾਂ ਨੂੰ ਸੁਧਾਰਣ ਦੀ ਕੋਸ਼ਿਸ਼ ਕਿਉਂ ਨਹੀਂ ਕੀਤੀ ਜਾਂਦੀ?

*ਜੇ. ਜੇ. ਸਿੰਘ*
*ਸਾਹਨੇਵਾਲ*

ਜੁਲਾਈ 99 ਅੰਕ ਪੜ੍ਹਿਆ। ਪ੍ਰਦੂਸ਼ਣ ਤੇ ਲਿਖਿਆ ਗਿਆ ਲੇਖ ਬਹੁਤ ਹੀ ਵਧੀਆ ਲੱਗਾ। ਸ਼ਹੀਦ ਭਗਤ ਸਿੰਘ ਦੀ ਫਿਲਾਸਫੀ ਦੇ ਕੁਝ ਅੰਸ਼ ਬਹੁਤ ਹੀ ਵਧੀਆ ਲੱਗੇ। ਸੁਖਚੈਨ ਥਾਂਦੇਵਾਲਾ ਦੀ ਲਿਖੀ ਮਿੰਨੀ ਕਹਾਣੀ 'ਸੇਵਾ' ਬਹੁਤ ਹੀ ਵਧੀਆ ਲੱਗੀ। ਇਹ ਅਜੋਕੇ ਸਮਾਜ ਦੇ ਮੂੰਹ ਤੇ ਵੱਜੀ ਇੱਕ ਕਰਾਰੀ ਚਪੇੜ ਹੈ।

*ਤਰਸੇਮ ਸਿੰਘ ਗਿੱਲ, ਮੁਕਤਸਰ*

ਜੁਲਾਈ ਅਗਸਤ ਅੰਕ ਵੀ ਚੰਗਾ ਲੱਗਿਆ। ਸੰਪਾਦਕੀ ਬਹੁਤ ਵਧੀਆ ਸੀ ਜੇਕਰ ਸਾਰੇ ਅਮਲ ਕਰਨ ਤਾਂ ਹੋਰ ਵੀ ਵਧੀਆ ਗੱਲ ਹੈ। ਪ੍ਰੋ. ਢਿੱਲੋਂ ਨਾਲ ਮੁਲਾਕਾਤ ਪੜ੍ਹਕੇ ਖੁਸ਼ੀ ਹੋਈ। ਰਾਜਿੰਦਰ ਜੰਡਿਆਲੀ ਨੇ ਸੌਖੇ ਢੰਗ ਨਾਲ ਕੰਪਿਊਟਰ ਸਮੱਸਿਆ ਵੱਲ ਧਿਆਨ ਦੁਆਇਆ। ਸ਼ਹੀਦ ਭਗਤ ਸਿੰਘ ਦੀ ਜੇਲ ਨੋਟ ਬੁੱਕ ਵਿੱਚੋਂ ਹੋਰ ਅੰਸ਼ ਵੀ ਛਾਪੋ। ਸਿਹਤ ਤੇ ਮਨੋਵਿਗਿਆਨ ਲੇਖ ਸਰਾਹੁਣਯੋਗ ਸਨ। ਸਰਲ ਭਾਸ਼ਾ ਵਿੱਚ ਲਿਖਿਆ ਰਾਮਸਵਰਨ ਜੀ ਦਾ ਲੇਖ ਕਾਫੀ ਚੰਗਾ ਲੱਗਿਆ। ਭਖਦੇ ਮਸਲੇ ਨੂੰ ਗੁਰਬਚਨ ਜੀ ਨੇ ਬਹੁਤ ਵਧੀਆ ਢੰਗ ਨਾਲ ਪੇਸ਼ ਕੀਤਾ। ਜਮਹੂਰੀ ਅਧਿਕਾਰ ਸਭਾ ਦੀ ਰਿਪੋਰਟ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ। ਪੂਰੀ ਰਿਪੋਰਟ ਪੜ੍ਹਕੇ ਸਾਰੀ ਸਥਿਤੀ ਸਪਸ਼ਟ ਹੋ ਜਾਂਦੀ ਹੈ ਕਿ ਕਿਸ ਤਰ੍ਹਾਂ ਧਰਮ ਦੀ ਆੜ ਵਿੱਚ ਕੁਝ ਪਾਖੰਡੀ ਸਮਾਜ ਨੂੰ ਘੁਣ ਵਾਂਗ ਖਾ ਰਹੇ ਹਨ। ਮਿੰਨੀ ਰਚਨਾਵਾਂ ਜਿਆਦਾ ਦਿਆ ਕਰੋ।

*ਜਗਦੇਵ ਮਕਸੂਦੜਾ*

---

**o ਘਰ ਵਾਲਿਆਂ ਦੀ ਚੰਗਿਆਈ ਉਸ ਸਲੂਕ ਤੋਂ ਪਛਾਣੀ ਜਾਂਦੀ ਹੈ ਜੋ ਉਹ ਆਪਣੇ ਨੌਕਰਾਂ ਨਾਲ ਕਰਦੇ ਹਨ ।**

ਪ੍ਰਿੰ. ਤੇਜਾ ਸਿੰਘ



## ਭਵਨ ਲਈ ਸਹਾਇਤਾ

| | |
|---|---|
| 1. ਹਰਪ੍ਰਕਾਸ਼ ਕੌਰ ਤੇ ਮਾ. ਰਾਜਿੰਦਰ-ਭਦੌੜ | 5000.00 |
| **ਇਕਾਈ ਖੰਨਾ ਰਾਹੀਂ** | |
| 2. ਦਰਸ਼ਨ ਸਿੰਘ S\O ਸ. ਜੰਗੀਰ ਸਿੰਘ ਪਿੰਡ ਕੌੜੀ | 100.00 |
| **ਜਸਵੰਤ ਜੀਰਖ ਰਾਹੀਂ** | |
| 3. ਭਗਵੰਤ ਸਿੰਘ, ਰਾਜਗੁਰੂ ਨਗਰ, ਲੁਧਿਆਣਾ | 500.00 |
| 4. ਬਲਵੰਤ ਸਿੰਘ ਸੰਧੂ, ਡੇਹਲੋਂ ਰੋਡ, ਸਾਹਨੇਵਾਲ | 200.00 |
| **ਇਕਾਈ ਖਰੜ ਰਾਹੀਂ** | |
| 5. ਜਗਪਾਲ ਸਿੰਘ ਬਡਾਲਾ, ਖਰੜ | 100.00 |
| 6. ਰਣਧੀਰ ਸਿੰਘ ਮੀਤ ਪ੍ਰਧਾਨ ਖਰੜ | 100.00 |
| **ਇਕਾਈ ਰੋਪੜ ਰਾਹੀਂ** | |
| 7. ਸੁਰਜੀਤ ਚੀਚੀ, ਰੋਪੜ | 500.00 |
| **ਇਕਾਈ ਭਾਦਸੋਂ ਰਾਹੀਂ** | |
| 8. ਮਾ. ਸ਼ੀਸਾ ਸਿੰਘ, ਅਜਨੌਦਾ ਕਲਾਂ | 100.00 |
| 9. ਡਾ. ਨਾਹਰ ਸਿੰਘ, ਅਜਨੌਦਾ ਕਲਾਂ | 100.00 |
| 10. ਸੁਖਚਰਨ ਸਿੰਘ, ਨਾਨੂ ਕੀ | 100.00 |
| 11. ਸੋਹਣ ਥਾਪਰ, ਭਾਦਸੋਂ | 100.00 |
| 12. ਹੇਮ ਰਾਜ, ਭੱਲ ਮਾਜਰਾ | 100.00 |
| 13. ਜਗਬੀਰ ਸਿੰਘ, ਭੱਲ ਮਾਜਰਾ | 100.00 |

### ਸਹਾਇਤਾ

| | |
|---|---|
| 1. ਸ਼੍ਰੀ ਅਵਤਾਰ ਤਾਰੀ, ਬਰਮਿੰਘਮ (ਇੰਗਲੈਂਡ) | 100.00 |
| 2. ਸ਼੍ਰੀ ਪ੍ਰਭਾਤ ਸਿੰਘ, ਉਂਕਾਰ ਭਵਨ, ਬੇਰੀ ਰੋਡ, ਨੇੜੇ ਦਸੂਹੀਆ ਪੁਲ, ਲੁਧਿਆਣਾ | 20.00 |

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਅੱਪਰਾਂ ਦੀ ਚੋਣ

ਮਿਤੀ 10-7-99 ਨੂੰ ਇਕਾਈ ਅੱਪਰਾਂ ਦੀ ਚੋਣ ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਦੀ ਹਾਜਰੀ ਵਿੱਚ ਹੇਠ ਲਿਖੇ ਅਨੁਸਾਰ ਹੋਈ।

**ਪ੍ਰਧਾਨ :** ਸ਼੍ਰੀ ਸੋਹਣ ਲਾਲ ਗੜ੍ਹੀ, ਅਮਨ ਸੈਨਟਰੀ ਅਤੇ ਪਾਈਪ ਸਟੋਰ, ਅੱਪਰਾਂ।

**ਸਕੱਤਰ :** ਸ਼੍ਰੀ ਜੋਗਿੰਦਰ ਰਾਜਨ, ਪਿੰਡ ਜੱਜਾ ਖੁਰਦ, ਡਾ. ਕੰਗ ਜਗੀਰ, ਤਹਿ. ਫਿਲੌਰ, ਜਲੰਧਰ

**ਮੀਤ ਪ੍ਰਧਾਨ :** ਡਾ. ਨਿਰਮਲ ਅੱਪਰਾ S\O ਸ਼੍ਰੀ ਹਰੀ ਰਾਮ V. P.O. ਅੱਪਰਾ, ਤਹਿ. ਫਿਲੌਰ, ਜਲੰਧਰ

**ਖਜਾਨਚੀ :** ਸ਼੍ਰੀ ਹੰਸ ਰਾਜ S\O ਸ਼੍ਰੀ ਪਾਖਰ ਰਾਮ ਦਿਆਲਪੁਰ, V. P.O. ਦਿਆਲਪੁਰ, ਤਹਿ. ਫਿਲੌਰ, ਜਲੰਧਰ

**ਪ੍ਰੈਸ ਸਕੱਤਰ :** ਸ. ਜੋਗਾ ਸਿੰਘ S\O ਸ਼੍ਰੀ ਸਤਨਾਮ ਸਿੰਘ V. P.O. ਛੋਕਰਾਂ, ਤਹਿ. ਫਿਲੌਰ, ਜਲੰਧਰ

## ਲਾਈਫ ਮੈਂਬਰਸ਼ਿਪ

| | |
|---|---|
| 1. ਅਜੇ ਕੁਮਾਰ S\O ਸ਼੍ਰੀ ਮੋਹਿੰਦਰ ਪਾਲ, ਪਿੰਡ ਲੱਲੀਆਂ ਖੁਰਦ ਡਾਕ ਲਾਂਬੜਾਂ, ਜਲੰਧਰ | 500.00 |
| 2. ਜਸਵਿੰਦਰ ਸਿੰਘ S\O ਈਸ਼ਰ ਸਿੰਘ, ਪਿੰਡ ਸਕਰਾਲੀ V.P.O. ਭਾਦਸੋਂ, ਤਹਿ. ਨਾਭਾ, ਪਟਿਆਲਾ | 500.00 |

## ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਸਮਰਾਲਾ ਵਲੋਂ

**12 ਸਤੰਬਰ '99 ਨੂੰ ਸਵੇਰੇ 9:30 ਵਜੇ, ਗੌ. ਸੀਨੀ. ਸੈਕੰਡਰੀ ਸਕੂਲ ਸਮਰਾਲਾ ਵਿਖੇ**

### ਤਰਕਸ਼ੀਲਤਾ ਆਖਰ ਹੈ ਕੀ ?

ਵਿਸ਼ੇ ਤੇ ਇੱਕ ਮਹੱਤਵਪੂਰਨ ਸੈਮੀਨਾਰ ਕਰਵਾਇਆ ਜਾ ਰਿਹਾ ਹੈ।
ਜਿਸ ਵਿੱਚ ਵੱਖ ਵੱਖ ਵਿਦਵਾਨ ਹੇਠ ਲਿਖੇ ਸਵਾਲਾਂ ਨੂੰ ਸੰਬੋਧਿਤ ਹੁੰਦਿਆਂ ਆਪਣੇ ਪਰਚੇ ਪੜ੍ਹਨਗੇ।
ਆਪਾਂ ਵੀ ਵਿਚਾਰਾਂਗੇ : ਬਹੁਤ ਹੀ ਬੁਨਿਆਦੀ ਸਵਾਲ ਕਿ ;

- ਕੀ ਭੂਤਾਂ ਪ੍ਰੇਤਾਂ, ਗੈਬੀ ਸ਼ਕਤੀਆਂ, ਜੋਤਿਸ਼, ਧਰਮ, ਰੱਬ ਆਦਿ ਨੂੰ ਨਕਾਰ ਦੇਣਾ ਹੀ ਤਰਕਸ਼ੀਲਤਾ ਹੁੰਦੀ ਹੈ ? ਜੇ ਨਹੀਂ ਤਾਂ ਫਿਰ ਤਰਕਸ਼ੀਲਤਾ ਹੈ ਕੀ ?
- ਕੀ ਵਿਅਕਤੀ ਆਪਣੇ ਆਪ 'ਚ ਪੂਰਨ ਤਰਕਸ਼ੀਲ ਹੁੰਦਾ ਹੈ ਜਾਂ ਹੋ ਸਕਦਾ ਹੈ ਜਾਂ ਫਿਰ ਤਰਕਸ਼ੀਲਤਾ ਇੱਕ ਪਹੁੰਚ (ਅਪਰੋਚ) ਹੁੰਦੀ ਹੈ ਕਿਸੇ ਮਸਲੇ ਪ੍ਰਤੀ ?
- ਮਨੁੱਖੀ ਵਿਕਾਸ ਦੇ ਇਤਿਹਾਸ ਵਿੱਚ ਤਰਕਸ਼ੀਲਤਾ ਦਾ ਰੋਲ ਅਤੇ ਇਸਦਾ ਆਪਣਾ ਇਤਿਹਾਸ ਹੈ ਕੀ ?
- ਜੀਵਨ ਜਿਉਂਦਿਆਂ ਅਸੀਂ ਕਿਥੇ ਕਿਥੇ ਤਰਕਸ਼ੀਲ ਹੁੰਦੇ ਹਾਂ, ਕਦੋਂ ਕਦੋਂ ਗੈਰ ਤਰਕਸ਼ੀਲ ?
- ਤਰਕਸ਼ੀਲਤਾ ਦੇ ਮੰਤਵ ਹਿਤ ਕੌਮਾਂਤਰੀ ਅਤੇ ਕੌਮੀ ਪੱਧਰ ਤੇ ਚੱਲ ਰਹੀ ਜਦੋਜਹਿਦ ਦਾ ਸਰੂਪ ਕੀ ਬਣਦਾ ਹੈ ? ਆਦਿ ਆਦਿ............।

**ਪੁੱਜਣ ਲਈ ਹਾਰਦਿਕ ਸੱਦਾ ਹੈ**

*ਨਿਵੇਦਕ : ਸਮੂਹ ਮੈਂਬਰਾਨ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.), ਇਕਾਈ ਸਮਰਾਲਾ*
*ਸਮਰਾਲਾ ਇਕਾਈ ਦੇ ਦਫ਼ਤਰ ਦਾ ਫੋਨ ਨੰ : 01628-77320*

ਅਪੀਲ

# ਤਰਕਸ਼ੀਲ ਭਵਨ ਦੀ ਉਸਾਰੀ ਲਈ ਸਹਿਯੋਗ ਦਿਓ

ਵਿਗਿਆਨਕ ਸੋਚ ਨੂੰ ਅਪਣਾਈ ਹਰਮਨ ਪਿਆਰੀ ਜਥੇਬੰਦੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਪਿਛਲੇ ਲੰਮੇ ਸਮੇਂ ਤੋਂ ਤੁਹਾਡੇ ਬਹੁਪੱਖੀ ਵੱਡਮੁੱਲੇ ਸਹਿਯੋਗ ਨਾਲ ਮਨੁੱਖਤਾ ਨੂੰ ਅੰਧਵਿਸ਼ਵਾਸ਼ਾਂ, ਵਹਿਮਾਂ ਭਰਮਾਂ ਦੇ ਜਾਲ ਤੋਂ ਮੁਕਤ ਕਰਕੇ ਵਿਗਿਆਨਕ ਚੇਤਨਾ ਨਾਲ ਲੈਸ ਕਰ ਰਹੀ ਹੈ। ਇਸ ਕਾਰਜ ਨੂੰ ਸੁਚਾਰੂ ਰੂਪ ਵਿੱਚ ਸੰਚਾਲਿਤ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਲਈ ਇੱਕ ਪੱਕੇ ਦਫ਼ਤਰ ਦੀ ਅਣਸਰਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇੱਕ ਅਜਿਹੇ ਭਵਨ ਦਾ ਸੁਪਨਾ ਲਿਆ ਹੈ, ਜਿਸ ਵਿੱਚ ਤਰਕਸ਼ੀਲ ਦਫ਼ਤਰ, ਲਾਇਬ੍ਰੇਰੀ, ਮਨੋਰੋਗੀ ਸਲਾਹ ਕੇਂਦਰ, ਸੈਮੀਨਾਰ ਹਾਲ ਅਤੇ ਬਾਹਰੋਂ ਆਏ ਵਿਅਕਤੀਆਂ ਲਈ ਰੈਣ ਬਸੇਰਾ ਹੋਵੇਗਾ। ਇਹ ਇੱਕ ਵੱਡਾ ਪ੍ਰੋਜੈਕਟ ਹੈ, ਜੋ ਤੁਹਾਡੇ ਸਹਿਯੋਗ ਨਾਲ ਹੀ ਸਿਰੇ ਚੜ੍ਹਨਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਅਜਲਾਸ ਵਿੱਚ ਪਾਸ ਹੋਏ ਫੈਸਲੇ ਅਨੁਸਾਰ ਬਰਨਾਲੇ ਬੱਸ ਸਟੈਂਡ ਨੇੜਲੀਆਂ ਕੈਂਚੀਆਂ ਕੋਲ ਹਜ਼ਾਰ ਗਜ਼ ਦਾ ਪਲਾਟ ਸੁਸਾਇਟੀ ਨੇ ਖਰੀਦ ਲਿਆ ਹੈ। ਇਸ ਦੀ ਅੱਧੀ ਕੀਮਤ ਅਦਾ ਕੀਤੀ ਜਾ ਚੁੱਕੀ ਹੈ। ਬਾਕੀ ਰਹਿੰਦੇ ਪੈਸੇ ਦੀ ਅਦਾਇਗੀ ਅਤੇ ਭਵਨ ਦੀ ਉਸਾਰੀ ਲਈ ਇੱਕ ਵੱਡੀ ਰਕਮ ਦੀ ਲੋੜ ਹੈ। ਸੁਸਾਇਟੀ ਨੇ ਇਹ ਫੈਸਲਾ ਤਰਕਸ਼ੀਲ ਦੇ ਪਾਠਕਾਂ, ਹਮਦਰਦਾਂ, ਸਹਿਯੋਗੀਆਂ ਅਤੇ ਸਨੇਹੀਆਂ ਦੇ ਬਲਬੂਤੇ ਹੀ ਲਿਆ ਹੈ। ਇਸ ਸੁਫ਼ਨੇ ਨੂੰ ਹਕੀਕਤ ਵਿੱਚ ਬਦਲਣ ਲਈ ਤੁਹਾਡੇ ਸਾਰਿਆਂ ਦੇ ਫੌਰੀ ਸਹਿਯੋਗ ਦੀ ਲੋੜ ਹੈ।

ਅਪੀਲ ਕਰਤਾ :

***ਰਾਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਕ੍ਰਿਸ਼ਨ ਬਰਗਾੜੀ,***
***ਸੁਰਿੰਦਰ ਰਾਮਪੁਰਾ, ਪ੍ਰੇਮ ਸਿੰਘ ਮਸਤਾਨਾ (ਦਫ਼ਤਰ ਉਸਾਰੀ ਕਮੇਟੀ)***

*ਨੋਟ : ਵਿੱਤੀ ਸਹਾਇਤਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਨਾਂ ਡਰਾਫਟ, ਮਨੀਆਰਡਰ ਜਾਂ ਨਕਦੀ ਦੇ ਰੂਪ ਵਿੱਚ ਨਿਮਨ ਲਿਖਤ ਪਤੇ ਤੇ ਭੇਜੀ ਜਾਵੇ : (ਨਕਦੀ ਦੀ ਰਸੀਦ ਤੁਰੰਤ ਲੈ ਲਈ ਜਾਵੇ।)*

ਦਫ਼ਤਰ :
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਟਾਂਗਾ ਸਟੈਂਡ, ਨੇੜੇ ਬੱਸ ਅੱਡਾ, ਲੁਧਿਆਣਾ।

BOOK POST
(Printed Matter)

If Undelivered please return to :

TARKSHEEL

NEAR BUS STAND,
LUDHIANA.

To.........................................
...........................................
...........................................
...........................................